APRIL, 2015 Vol. 11 • Issue 8 • Rs. 10/-


ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

# ਵਰਤਮਾਨ ਹਿੰਦੁਸਤਾਨ

# VARTMAN HINDUSTAN

PUNJABI MONTHLY (NEW DELHI)


ਸ੍ਰੀ ਸਤਿਗੁਰੂ ਰਾਮ ਸਿੰਘ ਜੀ

## ਵਿਸਾਖੀ ਵਿਸ਼ੇਸ਼ ਅੰਕ

## ਨਾਮਧਾਰੀ ਹੋਲਾ ਮਹੱਲਾ 2015







ਇਹ ਅੰਕ ਸੰਤ ਮੰਗਲ ਸਿੰਘ ਲਾਇਲਪੁਰੀ
ਅਤੇ ਡਾ. ਅਮਰ ਭਾਰਤੀ ਦੀ
ਯਾਦ ਨੂੰ ਸਮਰਪਤ



# ਨਾਮਧਾਰੀ ਹੋਲਾ ਮਹੱਲਾ 2015 ਅਤੇ ਹੋਰ ਸਰਗਰਮੀਆਂ



ਹੋਲੇ ਮੇਲੇ ਦੀ ਸੇਵਾ ਨਿਭਾਉਣ ਵਾਲੇ ਅਰੂਸ਼ਾ ਤਨਜਾਨੀਆ ਦੇ ਸ੍ਰੀ ਮਹੇਸ਼ ਅਗਰਵਾਲ - ਸ੍ਰੀ ਜਗਜੀਤ ਅਗਰਵਾਲ ਪਰਵਾਰ ਤੇ ਹੋਰ ਪਤਵੰਤੇ ਸੱਜਣ ਵਰਤਮਾਨ ਸਤਿਗੁਰੂ ਜੀ ਨਾਲ



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਕਾਵਿ-ਪੁਸਤਕ 'ਸਾਜ਼ ਨਿਵਾਜ਼' ਪ੍ਰਕਾਸ਼ਮਾਨ ਕਰਦੇ ਹੋਏ। ਸਤਿਗੁਰੂ ਜੀ ਤੋਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ ਪਦਮਸ੍ਰੀ ਡਾ. ਸੁਰਜੀਤ ਪਾਤਰ, ਸ੍ਰੀ ਸਵਰਨਜੀਤ ਸਵੀ, ਸੰਤ ਸੁਰਿੰਦਰ ਸਿੰਘ ਨਾਮਧਾਰੀ ਤੇ ਪੁਸਤਕ ਦੇ ਲੇਖਕ ਸੰਤ ਅਜੀਤ ਸਿੰਘ ਲਾਇਲ।



ਜਲੰਧਰ ਵਿਖੇ ਆਯੋਜਿਤ 'ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ' ਦਾ ਸ਼ੁਭ ਅਰੰਭ ਸਤਿਗੁਰੂ ਉਦੇ ਸਿੰਘ ਜੀ ਦੀਪ ਪ੍ਰਜਵਲਿਤ ਕਰਕੇ ਕਰਦੇ ਹੋਏ।



ਸ੍ਰੀ ਸਤਿਗੁਰੂ ਜੀ ਹੋਲਾ ਮਹੱਲਾ-2015 ਮੌਕੇ 'ਵਰਤਮਾਨ ਹਿੰਦੁਸਤਾਨ' ਦਾ ਵਿਸ਼ੇਸ਼ ਅੰਕ ਪ੍ਰਕਾਸ਼ਮਾਨ ਕਰ ਸੰਪਾਦਕ ਸਰਬ ਸ਼ਕਤੀਮਾਨ ਨੂੰ ਖੁਸ਼ੀਆਂ ਬਖਸ਼ਿਸ਼ ਕਰਦੇ ਹੋਏ।



ਗੁਰਰਤਨ ਸਿੰਘ ਸਪੁੱਤਰ ਸ੍ਰ. ਨਰੈਣ ਸਿੰਘ (ਜਲੰਧਰ) ਦਾ ਆਨੰਦ ਕਾਰਜ ਤਜਿੰਦਰ ਕੌਰ ਸਪੁੱਤਰੀ ਸ੍ਰ. ਵਿਜੈ ਸਿੰਘ (ਨਵੀਂ ਦਿੱਲੀ) ਨਾਲ 25-1-15 ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਸੰਪਨ ਹੋਇਆ।



ਸ੍ਰੀ ਸਤਿਗੁਰੂ ਜੀ ਬਜ਼ੁਰਗਵਾਰ ਲੇਖਕ ਸਾਧੂ ਸਿੰਘ ਕਿਸਾਨ ਨੂੰ 'ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ' ਬਖਸ਼ਿਸ਼ ਕਰਦੇ ਹੋਏ। ਨਾਲ ਹਨ ਮਾਸਟਰ ਨਿਹਾਲ ਸਿੰਘ ਜੀ ਦੇ ਸਪੁੱਤਰ ਸੰਤ ਮਨਮੋਹਨ ਸਿੰਘ ਤੇ ਸੰਤ ਚਰਨਜੀਤ ਸਿੰਘ। ਮਾਈਕ 'ਤੇ ਪ੍ਰੋਫੈਸਰ ਤਾਰਾ ਸਿੰਘ ਅਨਜਾਣ।

# ਡਾ. ਅਮਰ ਭਾਰਤੀ ਜੀ ਦੀ ਡਾਇਰੀ ਦਾ ਇਕ ਪੰਨਾ

15 FEB — TUESDAY

ਪਿਛਲੇ ਦੋ ਤਿੰਨ ਦਿਨਾਂ ਤੋਂ 'ਸਤ ਪ੍ਰੇਮ' ਵੱਲੋਂ ਪ੍ਰਕਾਸ਼ਤ 'ਮਾਂ ਦਾ ਏਜੰਡਾ' ਪੜ੍ਹ ਰਿਹਾ ਹਾਂ। (ਪਾਂਡੇਚਰੀ ਵਾਲੀ ਮਾਂ ਦਾ) ਪਹਿਲਾਂ ਇਸੇ ਮਾਂ ਨਾਲ ਸਬੰਧਿਤ 'ਮਾਤ੍ਰੀ ਵਾਣੀ' ਦੇ 14 ਖੰਡ ਪੜ੍ਹ ਚੁਕਾ ਹੋਇਆ ਹਾਂ। ਸ੍ਰੀ ਅਰਵਿੰਦ ਦੀਆਂ ਲਿਖਤਾਂ ਵੀ ਪੜ੍ਹੀਆਂ ਹਨ। ਸ੍ਰੀ ਗੋਪੀਨਾਥ ਕਵੀਰਾਜ ਦੀਆਂ ਲਿਖਤਾਂ ਵੀ – ਜਿਨ੍ਹਾਂ ਵਿੱਚ ਸ੍ਰੀ ਵਿਸ਼ੁਧਾਨੰਦ ਦਾ ਜਿਕਰ ਹੈ। ਆਨੰਦਮਈ ਮਾਂ ਬਾਰੇ ਵੀ ਪੜ੍ਹਿਆ ਹੈ। ਰਮਣ ਮਹਰਿਸ਼ੀ ਬਾਰੇ ਵੀ ਅਤੇ ਸ੍ਰੀ ਰਾਮਾਕ੍ਰਿਸ਼ਨ ਪਰਮਹੰਸ-ਵਿਵੇਕਾਨੰਦ ਬਾਰੇ ਵੀ। ਗੁਰੁਦੇਵ ਰਵੀਂਦ੍ਰ ਨਾਥ ਦੀਆਂ ਲਿਖਤਾਂ ਵੀ ਪੜ੍ਹੀਆਂ ਨੇ। ਸਵਾਮੀ ਸ੍ਰੀ ਮ੍ਰਿਤਯੁੰਜਯ ਦੇ ਚਰਨਾਂ ਵਿੱਚ ਬੈਠ ਕੇ ਵੀ ਉਰਧ ਗਤੀ ਤੇ ਉਰਧ ਚੇਤਨਾ ਬਾਰੇ ਜਾਣਨ-ਸਮਝਣ ਦੀ ਕੋਸ਼ਿਸ਼ ਕੀਤੀ ਹੈ। ਉਪਰੋਕਤ ਸੱਭੇ ਗੁਰੂ ਇਸ ਵੇਲੇ ਦੇਹ ਰੂਪ ਵਿੱਚ ਨਹੀਂ ਮੌਜੂਦ।

ਵਿੱਚ ਵਿੱਚ ਇਹ ਸਵਾਲ ਉਠਦਾ ਹੀ ਰਹਿੰਦਾ ਏ ਮਨ ਵਿੱਚ – ਕਿ ਕੌਣ ਰਾਹ ਰੁਸ਼ਨ ਏਗਾ ਉਰਧ ਚੇਤਨਾ ਤੱਕ ਜਾਣ ਲਈ ? ਸਤਿਗੁਰੂ ਜਗਜੀਤ ਸਿੰਘ ਜੀ ਦੇਹ ਰੂਪ ਵਿੱਚ ਮੌਜੂਦ ਹਨ।

ਅੱਜ-ਅਨੁਭਵ ਹੋਇਆ ਹੈ ਕਿ ਉਰਧ ਚੇਤਨਾ ਦੇ ਤਲ ਉਪਰ 'ਚੇਤਨਾ' ਦੇ ਰੂਪ ਵਿੱਚ ਸੱਭੇ ਮੌਜੂਦ ਨੇ। ਸਭਨਾ ਦਾ ਇਕੋ ਸੁਰੂਪ ਹੈ 'ਚੇਤਨਾ' ਦਾ। ਉਹ ਚੇਤਨਾ ਹੀ ਰਾਹ ਰੁਸ਼ਨਾ ਰਹੀ ਹੈ। ਵਿਅਕਤੀ ਤਾਂ ਬਹਾਨਾ ਹਨ।

– ਅਮਰ ਭਾਰਤੀ

15 ਫਰਵਰੀ 1994 – ਬਸੰਤ ਪੰਚਮੀ

# ਵਰਤਮਾਨ ਹਿੰਦੁਸਤਾਨ

# VARTMAN HINDUSTAN

**NEW DELHI** **(PUNJABI MONTHLY)**


## ਤਤਕਰਾ


April 2015

Year : 11
Issue : 8

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674, 9953747778

*Laserset at :*
**Vartman Hindustan**
Ph. 25441674, 25448648
E-mail :
vartmanhindustan@gmail.com
Vartman_hind2000@yahoo.com

*Printed at :*
**AJANTA PRESS**
WZ-26, Tihar Village
New Delhi-110018






'ਵਰਤਮਾਨ ਹਿੰਦੁਸਤਾਨ' ਵਿੱਚ ਪ੍ਰਕਾਸ਼ਿਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
ਪਾਠਕ ਆਪਣੀ ਰਚਨਾ ਕਾਗਜ਼ ਦੇ ਇੱਕ ਪਾਸੇ ਹੀ ਲਿਖ ਕੇ ਭੇਜਣ।

### ਚੰਦਾ (ਡਾਕ ਖਰਚ ਸਹਿਤ)

ਦੇਸ਼ :

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 10,000 ਰੁਪਏ |

ਵਿਦੇਸ਼ :
ਇੰਗਲੈਂਡ ਅਤੇ ਯੂਰਪੀਨ ਦੇਸ਼ :

| | |
|---|---|
| ਸਾਲਾਨਾ | 25 ਪੌਂਡ |
| ਲਾਈਫ ਮੈਂਬਰ | 375 ਪੌਂਡ |

ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :

| | |
|---|---|
| ਸਾਲਾਨਾ | 50 ਡਾਲਰ |
| ਲਾਈਫ ਮੈਂਬਰ | 500 ਡਾਲਰ |

– ਸਰਬ ਸ਼ਕਤੀਮਾਨ

ਸੰਪਾਦਕੀ.........

# ਕੀ ਲੋਕਤੰਤਰ ਰਾਜਸੀ ਆਗੂਆਂ ਦੀ ਨਿੱਜੀ ਜਾਇਦਾਦ ਹੈ ?

ਕਾਂਗਰਸ ਦੀ ਸੀਨੀਅਰ ਆਗੂ ਸ੍ਰੀਮਤੀ ਅੰਬਿਕਾ ਸੋਨੀ ਬੜਾ ਜੋਰ ਦੇ ਕੇ ਕਹਿ ਰਹੀ ਹੈ ਕਿ ਕਾਂਗਰਸ ਨੂੰ ਪ੍ਰਧਾਨ ਵਜੋਂ ਸੋਨੀਆ ਗਾਂਧੀ ਦੀ ਜਰੂਰਤ ਹੈ। ਪਿਛਲੇ ਕੁਝ ਸਮੇਂ ਤੋਂ ਅਜਿਹੇ ਕਿਆਸ ਲਾਏ ਜਾ ਰਹੇ ਹਨ ਕਿ ਰਾਹੁਲ ਗਾਂਧੀ ਨੂੰ ਕਾਂਗਰਸ ਦਾ ਪ੍ਰਧਾਨ ਬਣਾਇਆ ਜਾ ਸਕਦਾ ਹੈ। ਕਾਂਗਰਸ ਪਾਰਟੀ ਦਾ ਸੁਭਾਅ ਹੀ ਵੰਸ਼ਵਾਦ ਬਣ ਗਿਆ ਜਾਪਦਾ ਹੈ ਜੋ ਘੁੰਮ ਫਿਰ ਕੇ ਸੋਨੀਆ ਗਾਂਧੀ ਜਾਂ ਰਾਹੁਲ ਗਾਂਧੀ ਦੇ ਆਲੇ ਦੁਆਲੇ ਘੁੰਮਦੇ ਨਜ਼ਰ ਆਉਂਦੇ ਹਨ।

ਜਿਸ ਅਹੁਦੇ ਦੀ ਬਾਕਾਇਦਾ ਜਮਹੂਰੀ ਢੰਗ ਨਾਲ ਚੋਣ ਹੋਵੇ, ਉਸ ਨੂੰ ਘਰੇਲੂ ਜਾਇਦਾਦ ਸਮਝੇ ਜਾਣ ਦਾ ਜੋ ਚਲਣ ਭਾਰਤੀ ਰਾਜਨੀਤੀ ਵਿੱਚ ਸਵਰਗੀ ਇੰਦਰਾ ਗਾਂਧੀ ਨੇ ਸ਼ੁਰੂ ਕੀਤਾ ਸੀ, ਉਹ ਕੇਵਲ ਨਹਿਰੂ-ਗਾਂਧੀ ਪਰਵਾਰ ਤੱਕ ਹੀ ਸੀਮਤ ਨਹੀਂ ਰਿਹਾ। ਉਸ ਨੇ ਜਿਥੇ ਕਾਂਗਰਸੀ ਮੰਤਰੀਆਂ ਨੂੰ ਪ੍ਰਭਾਵਿਤ ਕੀਤਾ ਉਥੇ ਰਾਜਾਂ ਵਿੱਚ ਵੀ ਉਸ ਦੀ ਝਲਕ ਮਿਲੀ। ਆਂਧਰਾ ਪ੍ਰਦੇਸ਼ ਵਿੱਚ ਤੇਲਗੂ ਦੇਸਮ ਦੇ ਆਗੂ ਅਤੇ ਮੁੱਖ ਮੰਤਰੀ ਐਨ.ਟੀ.ਰਾਮਾਰਾਓ ਨੇ ਆਪਣੀ ਪਤਨੀ ਲਕਸ਼ਮੀ ਪਾਰਵਤੀ ਨੂੰ ਆਪਣਾ ਰਾਜਸੀ ਉਤਰਾਧਿਕਾਰੀ ਬਣਾਉਣ ਦੀ ਕੋਸ਼ਿਸ਼ ਕੀਤੀ। ਉਸ ਤੋਂ ਪਹਿਲਾਂ ਤਾਮਿਲਨਾਡੂ ਵਿੱਚ ਐਮ.ਜੀ.ਰਾਮਚੰਦਰਨ ਨੇ ਆਪਣੀ ਸਹੇਲੀ ਅਦਾਕਾਰਾ ਜੈਲਲਿਤਾ ਨੂੰ ਆਪਣਾ ਉਤਰਾਧਿਕਾਰੀ ਬਣਾਉਣ ਦਾ ਜਤਨ ਕੀਤਾ ਅਤੇ ਇਸ ਮਾਮਲੇ ਵਿੱਚ ਉਹ ਸਫਲ ਵੀ ਰਹੇ। ਐਮ.ਜੀ.ਆਰ. ਦੀ ਮੌਤ ਤੋਂ ਬਾਅਦ ਉਨ੍ਹਾਂ ਦੀ ਪਤਨੀ ਜਾਨਕੀ ਰਾਮਚੰਦਰਨ ਨੂੰ ਰਾਜ ਦਾ ਮੁੱਖ ਮੰਤਰੀ ਬਣਾਇਆ ਗਿਆ, ਪਰ ਤਜਰਬਾ ਸਫਲ ਨਾ ਹੋ ਸਕਿਆ। ਪਰ ਜਿਸ ਢੰਗ ਨਾਲ ਬਿਹਾਰ ਵਿੱਚ ਮੁੱਖ ਮੰਤਰੀ ਲਾਲੂ ਪ੍ਰਸਾਦ ਯਾਦਵ ਨੇ ਚਾਰਾ ਘੁਟਾਲੇ ਵਿੱਚ ਨਾਂ ਆਉਣ ਤੇ ਉਨ੍ਹਾਂ ਨੂੰ ਆਪਣੇ ਅਹੁਦੇ ਤੋਂ ਅਸਤੀਫਾ ਦੇਣਾ ਪਿਆ ਅਤੇ ਜਿਸ ਤਰ੍ਹਾਂ ਉਨ੍ਹਾਂ ਨੇ ਆਪਣੀ ਰਾਜਨੀਤੀ ਤੋਂ ਸੌ ਫੀਸਦੀ ਅਨਜਾਣ, ਥੋੜ੍ਹੀ ਪੜ੍ਹੀ, ਘਰੇਲੂ ਪਤਨੀ ਨੂੰ ਰਸੋਈ ਵਿਚੋਂ ਕੱਢ ਕੇ ਰਾਜਸੀ ਮੈਦਾਨ ਵਿੱਚ ਲਿਆ ਖੜ੍ਹਾ ਕੀਤਾ ਅਤੇ ਬਿਹਾਰ ਦੀ ਮੁੱਖ ਮੰਤਰੀ ਬਣਾ ਦਿੱਤਾ, ਉਹ ਆਪਣੇ ਆਪ ਵਿੱਚ ਇਕ ਵਿਲੱਖਣ ਘਟਨਾ ਸੀ। ਪਰ ਮੁੱਖ ਮੰਤਰੀ ਦੇ ਅਹੁਦੇ ਨੂੰ ਘਰੇਲੂ ਜਾਇਦਾਦ ਸਮਝਣ ਵਾਲੇ ਲਾਲੂ ਪ੍ਰਸਾਦ ਯਾਦਵ ਨੇ ਬਾਕਾਇਦਾ ਸੰਵਿਧਾਨਕ ਢੰਗ ਨਾਲ ਬਿਹਾਰ ਵਿਧਾਨ ਸਭਾ ਵਿੱਚ ਭਰੋਸੇ ਦਾ ਵੋਟ ਦਿਵਾ ਕੇ ਆਪਣੀ ਪਤਨੀ ਰਾਬੜੀ ਦੇਵੀ ਨੂੰ ਮੁੱਖ ਮਂਮਤਰੀ ਬਣਾ ਦਿੱਤਾ। ਜਿਨ੍ਹਾਂ ਵਿਧਾਇਕਾਂ ਨੇ ਸ੍ਰੀਮਤੀ ਰਾਬੜੀ ਦੇਵੀ ਦਾ ਸਮਰਥਨ ਕੀਤਾ ਅਤੇ ਜਿਸ ਤਰ੍ਹਾਂ ਕਾਂਗਰਸ ਪਾਰਟੀ ਨੇ ਵੀ ਉਨ੍ਹਾਂ ਨੂੰ ਸਮਰਥਨ ਦਿੱਤਾ, ਉਹ ਇਸ ਗੱਲ ਦਾ ਪ੍ਰਤੀਕ ਹੈ ਕਿ ਰਾਜਸੀ ਅਹੁਦਿਆਂ ਨੂੰ ਪਰਵਾਰਕ ਸੰਪਤੀ ਸਮਝਣ ਦੀ ਵਿਚਾਰਧਾਰਾ ਭਾਰਤ ਵਿੱਚ ਕਾਫੀ ਵਿਆਪਕ ਹੈ।

ਕਾਂਗਰਸ ਪਾਰਟੀ ਨੇ ਖੁਦ ਇਸ ਤਰ੍ਹਾਂ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਪੂਰੀ ਤਰ੍ਹਾਂ ਨਾਵਾਕਿਫ ਔਰਤ ਸ੍ਰੀਮਤੀ ਸੋਨੀਆ ਗਾਂਧੀ ਨੂੰ ਪਾਰਟੀ ਦੀ ਡੁਬਦੀ ਬੇੜੀ ਦੇ ਮੱਲਾਹ ਦਾ ਦਰਜਾ ਦਿੱਤਾ ਅਤੇ ਜਿਸ ਤਰ੍ਹਾਂ ਰਾਜੀਵ ਗਾਂਧੀ ਦੇ ਕਤਲ ਤੋਂ ਫੌਰੀ ਬਾਅਦ ਉਨ੍ਹਾਂ ਦੀ ਵਿਧਵਾ ਸੋਨੀਆ ਗਾਂਧੀ ਨੂੰ ਸਰਬ ਸੰਮਤੀ ਨਾਲ ਕਾਂਗਰਸ ਪ੍ਰਧਾਨ ਨਾਮਜ਼ਦ ਕੀਤਾ ਸੀ, ਉਸ ਨੂੰ ਸ੍ਰੀਮਤੀ ਰਾਬੜੀ ਦੇਵੀ ਨੂੰ ਮੁੱਖ ਮੰਤਰੀ ਬਣਾਏ ਜਾਣ ਤੋਂ ਕੋਈ ਵੱਖਰੀ ਗੱਲ ਨਹੀਂ ਕਿਹਾ ਜਾ ਸਕਦਾ।

ਵਿਕਸਤ ਪੱਛਮੀ ਦੇਸ਼ਾਂ, ਜਿੱਥੇ ਜਮਹੂਰੀ ਢਾਂਚਾ ਕੰਮ ਕਰਦਾ ਹੈ, ਵਿੱਚ ਰਾਜਨੀਤੀ ਵਿੱਚ ਇਸ ਤਰ੍ਹਾਂ ਦਾ ਪੁਸ਼ਤੈਨੀ ਗੱਦੀਆਂ ਦਾ ਕੋਈ ਵੀ ਚਲਣ ਨਹੀਂ ਹੈ। ਕੀ ਅਮਰੀਕਾ, ਇੰਗਲੈਂਡ ਜਾਂ ਹੋਰ ਕਿਸੇ ਪੱਛਮੀ ਦੇਸ਼ ਵਿੱਚ ਅਜਿਹੀ ਉਦਾਹਰਣ ਮਿਲੀ ਹੈ ਕਿ ਰਾਸ਼ਟਰਪਤੀ ਜਾਂ ਪ੍ਰਧਾਨ ਮੰਤਰੀ ਦੇ ਪੁੱਤ ਜਾਂ ਧੀ ਜਾਂ ਵਿਧਵਾ ਨੂੰ ਉਸਦੇ ਹੀ ਅਹੁਦੇ ਵਾਲੀ ਥਾਂ ਉਤੇ ਬਿਠਾ ਦਿੱਤਾ ਜਾਵੇ ? ਇਹ ਚਲਣ ਤਾਂ ਸ਼ਾਹੀ ਘਰਾਣਿਆਂ ਦਾ ਹੈ ਕਿ ਰਾਜੇ ਦਾ ਪੁੱਤ ਜਾਂ ਧੀ ਰਾਜ-ਗੱਦੀ ਉਤੇ ਬੈਠੇ। ਮੇਰੇ ਕਹਿਣ ਦਾ ਇਹ ਮਤਲਬ ਨਹੀਂ ਹੈ ਕਿ ਜੇ ਕਿਸੇ ਪ੍ਰਧਾਨ ਮੰਤਰੀ, ਮੁੱਖ ਮੰਤਰੀ ਜਾਂ ਕੇਂਦਰੀ ਮੰਤਰੀ ਦਾ ਪੁੱਤ ਜਾਂ ਧੀ ਯੋਗ ਹੈ ਤਾਂ ਉਸ ਨੂੰ ਉਚ ਰਾਜਨੀਤਕ ਅਹੁਦਾ ਨਹੀਂ ਮਿਲਣਾ ਚਾਹੀਦਾ। ਪਰ ਇਸ ਵਾਸਤੇ ਉਸ ਨੂੰ ਆਪਣੀ ਯੋਗਤਾ ਨੂੰ ਸਿੱਧ ਕਰਨਾ ਹੋਵੇਗਾ। ਪਿਉ-ਪੁੱਤ ਜਾਂ ਮਾਂ-ਪੁੱਤ ਦੋਵੇਂ ਬਹੁਤ ਵਧੀਆ ਸੰਗੀਤਕਾਰ ਹੋ ਸਕਦੇ ਹਨ, ਦੋਵੇਂ ਪੇਂਟਰ ਹੋ ਸਕਦੇ ਹਨ। ਪਰ ਦੋਹਾਂ ਨੂੰ ਕਲਾ ਦਾ ਗਿਆਨ ਅਤੇ ਤਜਰਬਾ ਹੋਣਾ ਲਾਜ਼ਮੀ ਹੈ। ਇਕ ਕਲਾਕਾਰ ਆਪਣੇ ਪੁੱਤ, ਧੀ ਜਾਂ ਪਤਨੀ ਨੂੰ ਆਪਣਾ ਵਾਰਸ ਨਹੀਂ ਐਲਾਨ ਸਕਦਾ। ਲੋਕਤੰਤਰ ਵਿੱਚ ਪਾਰਟੀ ਦੀ ਪ੍ਰਧਾਨਗੀ ਜਾਂ ਮੁੱਖ ਮੰਤਰੀ ਦੇ ਅਹੁਦੇ ਨੂੰ ਘਰ ਦੀ ਜਾਗੀਰ ਸਮਝਣਾ ਇਕ ਬਹੁਤ ਵੱਡੀ ਮੂਰਖਤਾ, ਡਿਕਟੇਟਰਾਨਾ ਦ੍ਰਿਸ਼ਟੀਕੋਣ ਅਤੇ ਹਰਕਤ ਹੈ, ਜਿਸ ਦੀ ਸਖਤ ਤੋਂ ਸਖਤ ਆਲੋਚਨਾ ਕੀਤੀ ਜਾਣੀ ਚਾਹੀਦੀ ਹੈ। ਇਹ ਰਾਜਨੀਤਕ ਅਹੁਦਾ ਕਿਸੇ ਬਿਜਨੈਸਮੈਨ ਦਾ ਵਪਾਰ ਤਾਂ ਹੈ ਨਹੀਂ ਜੋ ਜੱਦੀ-ਪੁਸ਼ਤੀ ਚੱਲਦਾ ਹੈ – ਦਾਦੇ ਤੋਂ ਪਿਉ ਅਤੇ ਪਿਉ ਤੋਂ ਪੁੱਤਰ ਤੱਕ। ਇਹ ਦੁਕਾਨਦਾਰੀ ਵੀ ਨਹੀਂ ਕਿ ਪਿਉ ਤੋਂ ਬਾਅਦ ਪੁੱਤ ਗੱਦੀ ਉਤੇ ਬੈਠ ਗਿਆ।

# ਖ਼ਬਰਾਂ ਦੇ ਪਿੱਛੇ ਕੀ ਹੈ !......

– ਜਗਦੀਸ਼ ਕੌਸ਼ਲ

● (28-2-15) ਹੁਣ ਵੱਡੇ ਆਰਥਕ ਸੁਧਾਰਾਂ ਦਾ ਸਮਾਂ ਆ ਗਿਆ ਹੈ। (ਵਿੱਤ ਮੰਤਰੀ, ਅਰੁਣ ਜੇਤਲੀ)
– *ਜੇ ਬਹੁਤੇ ਵੱਡੇ ਆਰਥਕ ਸੁਧਾਰ ਹਨ ਤਾਂ ਕਾਰਪੋਰੇਟ ਘਰਾਣਿਆਂ ਵਾਸਤੇ ਹੀ ਹੋਣਗੇ। ਕੁਝ ਛੋਟੇ ਕਰਿਓ ਜੀ !*

● ਖ਼ਾਲੀ ਖ਼ਜ਼ਾਨੇ ਖੜਕਾਉਣਗੇ ਨਵੇਂ ਕੌਂਸਲਰ। (ਪੰਜਾਬ ਨਗਰ ਕੌਂਸਲਾਂ ਦੀ ਖ਼ਬਰ)
– *ਲੈ ਦੱਸ ! ਐਵੇਂ ਈ ਵਿਚਾਰੇ ਚੋਣਾਂ ਲੜਣ ਲਈ ਧੱਕਾ-ਮੁੱਕੀ ਹੁੰਦੇ ਰਹੇ !*

● (12-3-15) ਮਿਲ ਗਿਆ ਰਾਮ ਸੇਤੂ। (ਇੱਕ ਟੀ.ਵੀ. ਪ੍ਰੋਗਰਾਮ)
– *ਉਹ ਤਾਂ ਮਿਲਣਾ ਹੀ ਸੀ; ਬੀ.ਜੇ.ਪੀ. ਦੀ ਸਰਕਾਰ ਬਣ ਗਈ ਹੈ ਨਾ !*

● (16-3-15) ਲਾਹੌਰ ਦੇ ਗਿਰਜਿਆਂ ਅੱਗੇ ਬੰਬ-ਧਮਾਕੇ; ਹਰਿਆਣਾ ਦੇ ਗਿਰਜੇ ਵਿੱਚ ਭੰਨ-ਤੋੜ। (ਦੋ ਖ਼ਬਰਾਂ)
– *ਇਉਂ ਤਾਂ ਫੇਰ ਦੋਵੇਂ ਧਿਰਾਂ ਦੇ ਕਾਰੇ ਕਰਨ ਵਾਲੇ 'ਮਾਸੀ ਦੇ ਪੁੱਤ' ਭਰਾ ਹੋਏ !*

● (16-3-15) ਅਗਲੇ ਮਹੀਨੇ ਜਾਰੀ ਹੋਵੇਗੀ ਨਵੀਂ ਖੇਤੀ ਨੀਤੀ। (ਇੱਕ ਖ਼ਬਰ)
– *ਜ਼ਮੀਨ.ਗ੍ਰਹਿਣ ਕਾਨੂੰਨ ਵਾਂਗ ਕਿਤੇ ਇਹ ਤਾਂ ਨਹੀਂ ਹੋਵੇਗਾ ਕਿ ਜਦੋਂ ਕਿਸਾਨਾਂ ਕੋਲ ਜ਼ਮੀਨ ਨਹੀਂ ਬਚੇਗੀ ਤਾਂ ਉਨ੍ਹਾਂ ਨੂੰ ਖੇਤੀ ਕਰਨ ਵਾਸਤੇ ਮੰਗਲ ਗ੍ਰਹਿ ਭੇਜ ਦਿੱਤਾ ਜਾਵੇਗਾ।*

● (16-3-15) ਰਾਮ ਮੰਦਰ ਲਈ ਅੰਦੋਲਨ ਦੀ ਲੋੜ ਨਹੀਂ। (ਸੰਘ)
– *ਤਾਂ ਕੀ ਇਹਦੀ ਲੋੜ ਓਦੋਂ ਹੁੰਦੀ ਹੈ ਜਦੋਂ ਕਾਂਗਰਸ ਜਾਂ ਕੋਈ ਹੋਰ ਵਿਰੋਧੀ ਧਿਰ ਸੱਤਾ ਵਿੱਚ ਹੋਵੇ ?*

● (19-3-15) ਭੂਮੀ ਗ੍ਰਹਿਣ ਵਿਰੋਧੀ ਕਿਸਾਨ ਰੈਲੀ ਵਿੱਚ ਸ੍ਰੀ ਲੱਖੋਵਾਲ ਨੇ ਕਿਹਾ ਹੈ ਕਿ ਮੋਦੀ ਸਰਕਾਰ ਦਾ ਕਿਸਾਨ ਵਿਰੋਧੀ ਚਿਹਰਾ ਨੰਗਾ ਹੋ ਗਿਆ ਹੈ। (ਇੱਕ ਖ਼ਬਰ)
– *ਲੱਖੋਵਾਲ ਸ਼ਾਇਦ ਭੁੱਲ ਗਏ ਕਿ ਇਹ ਚਿਹਰਾ ਤਾਂ ਓਦੋਂ ਵੀ ਕਾਫੀ ਨੰਗਾ ਹੋ ਗਿਆ ਸੀ ਜਦੋਂ ਗੁਜਰਾਤ ਦੇ ਪੰਜਾਬੀ ਕਿਸਾਨਾਂ ਨੂੰ ਬੇਦਖ਼ਲ ਕਰ ਦਿੱਤਾ ਗਿਆ ਸੀ।*

● (19-3-15) ਖ਼ਬਰ ਹੈ ਕਿ ਰਾਜਸਥਾਨ ਸਰਕਾਰ, ਕੇਂਦਰ ਦੀ ਇਜਾਜ਼ਤ ਨਾਲ, ਭੁੱਕੀ ਦੇ ਠੇਕੇ ਇਕ ਸਾਲ ਹੋਰ ਜਾਰੀ ਰੱਖੇਗੀ, ਨਾਲੇ ਨਸ਼ਾ-ਮੁਕਤੀ ਕੇਂਦਰ ਵੀ ਲਾਏਗੀ। (ਇੱਕ ਖ਼ਬਰ)
– *ਵਾਹ ! ਕਿਆ ਬਾਤ ਹੈ ! ਚੋਰਾਂ ਨੂੰ ਕਹੋ, ਲੱਗੇ ਰਹੋ ਤੇ ਮਾਲਕਾਂ ਨੂੰ ਕਹੋ, ਜਾਗਦੇ ਰਹੋ।*

● (19-3-15) ਪੰ.ਟ੍ਰਿ. ਪੰਨਾ 2 – 'ਗੁਫ਼ਤਗੂ' ਕੈਪਸ਼ਨ ਵਾਲੀ ਇਕ ਤਸਵੀਰ ਵਿੱਚ ਕਾਂਗਰਸ ਆਗੂ ਬੀਬੀ ਰਾਜਿੰਦਰ ਕੌਰ ਭੱਠਲ, ਉਪ-ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਦੇ ਕੰਨ ਕੋਲ ਮੂੰਹ ਲਗਾ ਕੇ ਕੁਝ ਕਹਿੰਦੀ ਹੋਈ। (ਇੱਕ ਖ਼ਬਰ)
– *ਕਹਿੰਦੀ ਹੋਵੇਗੀ, ਕਾਕਾ, ਬਜਟ ਵਿੱਚ ਸਾਡਾ ਵੀ ਧਿਆਨ ਰੱਖਿਓ।*

● (20-3-15) ਝਾਂਸੀ (ਯੂ.ਪੀ.) ਦੇ ਇੱਕ ਡਿਗਰੀ ਕਾਲਜ ਦੇ ਸਮਾਜਵਾਦੀ ਪਾਰਟੀ ਦੇ ਵਿਦਿਆਰਥੀ ਨੇਤਾ ਨੇ ਨਕਲ ਕਰਨ ਤੋਂ ਰੋਕਣ ਕਰਕੇ ਪ੍ਰੋਫ਼ੈਸਰ ਨੂੰ ਕੁੱਟਿਆ। (ਇੱਕ ਖ਼ਬਰ)
– *ਮਾਮੂਲੀ ਗੱਲ ਐ ਜੀ; ਮੁੰਡਾ ਰਾਜਨੀਤਕ ਨੇਤਾ ਬਣਨ ਦੀ ਸਿਖਲਾਈ ਲੈ ਰਿਹਾ ਹੋਣੈ।*

● (19-3-15) ਸੀ.ਬੀ.ਐਸ.ਈ. ਦਾ 12ਵੀਂ ਦਾ ਗਣਿਤ ਦਾ ਪਰਚਾ ਔਖਾ ਆਇਆ। (ਇੱਕ ਖ਼ਬਰ)
– *ਹੋ ਜਾਂਦੈ ਜੀ ਕਦੇ ਕਦੇ, ਜਦੋਂ ਪਰਚਾ ਬਣਾਉਣ ਵਾਲੇ ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰ ਇਹ ਸਮਝ ਲੈਣ ਕਿ ਬੱਚੇ ਪ੍ਰੋਫ਼ੈਸਰਾਂ ਦੇ ਬਰਾਬਰ ਹੋ ਗਏ ਹਨ।*

● (22-3-15) ਸੋਨੀਆ ਗਾਂਧੀ ਵੱਲੋਂ ਅੰਨਦਾਤੇ ਦੀ ਜੰਗ ਲੜਣ ਦਾ ਐਲਾਨ। (ਇੱਕ ਖ਼ਬਰ)
– *ਕਮਾਲ ਹੋ ਗਈ ਬਈ ! ਸੱਤਾ ਤੋਂ ਵਿਹਲੀ ਹੋ ਕੇ ਕਾਂਗਰਸ ਨੂੰ ਵੀ ਪਤਾ ਲਗ ਗਿਆ ਕਿ ਕਿਸਾਨਾਂ ਦੀਆਂ ਵੀ ਕੋਈ ਸਮੱਸਿਆਵਾਂ ਹਨ।*

● (26-3-15) ਸੰਗਰੂਰ ਵਿੱਚ ਕੈਂਸਰ ਹਸਪਤਾਲ ਦੇ ਉਦਘਾਟਨ ਤੋਂ ਪਹਿਲਾਂ ਹੀ ਓ.ਪੀ.ਡੀ. ਸ਼ੁਰੂ। (ਉਦਘਾਟਨੀ ਸਮਾਚਾਰ)
– *ਪਹਿਲਾਂ ਹੀ ! ਫੇਰ ਤਾਂ ਮਰੀਜ਼ਾਂ ਦਾ ਇਲਾਜ ਠੀਕ ਤਰ੍ਹਾਂ ਹੋ ਜਾਵੇਗਾ।*

● (27-3-15) ਭਾਰਤੀ ਕ੍ਰਿਕਟ ਟੀਮ ਆਸਟਰੇਲੀਆ ਹੱਥੋਂ ਬੁਰੀ ਤਰ੍ਹਾਂ ਹਾਰੀ। (ਇੱਕ ਖ਼ਬਰ)
– *ਉਹਨਾਂ ਦੇ 'ਵਿਸ਼ਵਾਸ' ਤਾਂ ਟੁੱਟ ਗਏ ਹੋਣਗੇ ਜਿਹੜੇ ਭਾਰਤ ਦੀ ਜਿੱਤ ਲਈ ਸਾਰਾ ਦਿਨ ਹਵਨ-ਯੱਗ ਤੇ ਦੁਆਵਾਂ ਕਰਦੇ ਰਹੇ !*

● (26-3-15) ਸੀ.ਬੀ.ਆਈ. ਨੇ 30 ਸਾਲ ਪਹਿਲਾਂ ਹੋਏ ਸਿੱਖ-ਵਿਰੋਧੀ ਦੰਗਿਆਂ ਸੰਬੰਧੀ ਕਾਂਗਰਸੀ ਆਗੂ ਜਗਦੀਸ਼ ਟਾਈਟਲਰ ਨੂੰ ਤੀਜੀ ਕਲੀਨ ਚਿੱਟ ਦਿੱਤੀ। (ਇੱਕ ਖ਼ਬਰ)
– *ਐਨੀਆਂ ਕਿੰਨੀਆਂ ਕੁ ਕਲੀਨ ਚਿੱਟਾਂ ਸੰਭਾਲ ਕੇ ਰੱਖੀਆਂ ਹੋਈਆਂ ਨੇ ਸੀ.ਬੀ.ਆਈ. ਨੇ।*

● ਕਾਮਾਗਾਟਾ ਮਾਰੂ ਦੇ ਨਾਇਕ ਬਾਬਾ ਗੁਰਦਿੱਤ ਸਿੰਘ ਦੇ ਪਰਵਾਰ ਨੇ ਸਰਕਾਰਾਂ ਉਤੇ ਅਣਦੇਖੀ ਦੇ ਦੋਸ਼ ਲਾਏ। (ਇੱਕ ਖ਼ਬਰ)
– *ਗੱਲ ਇਉਂ ਐ ਜੀ, ਬਈ ਸਰਕਾਰਾਂ ਨੂੰ ਆਪਣੇ ਪਰਵਾਰਾਂ ਵੱਲੋਂ ਵਿਹਲ ਮਿਲੇ ਤਾਂ ਈ ਐ ਨਾ।*

● ਯੋਜਨਾ ਆਯੋਗ ਦੀ ਥਾਂ ਨਵੇਂ ਪ੍ਰਬੰਧ ਦਾ ਸਰੂਪ ਕੀ ਹੋਵੇਗਾ ? (ਖ਼ਬਰਾਂ ਵਿੱਚ ਘੁੰਮਦਾ ਸਵਾਲ)
– *ਨਵੇਂ ਸਰੂਪ ਦਾ ਨਾਂ ਰੱਖ ਦਿਓ – 'ਯੋਜਨਾ ਪ੍ਰਯੋਗ'।*

ਸ੍ਰ. ਅਜੀਤ ਸਿੰਘ ਲਾਇਲ ਦੀ ਅੰਮ੍ਰਿਤ ਸ਼ਾਹਕਾਰ ਰਚਨਾ – ਸੈਂਭੀ ਹਰਭਜਨ ਸਿੰਘ 'ਰਤਨ'

# ਸਾਜ਼ ਨਿਵਾਜ਼

ਸ੍ਰ. ਅਜੀਤ ਸਿੰਘ ਲਾਇਲ ਹੁਰਾਂ ਦੀ ਅੰਮ੍ਰਿਤ ਸ਼ਾਹਕਾਰ ਰਚਨਾ 'ਸਾਜ਼ ਨਿਵਾਜ਼' ਨਾਮਧਾਰੀ ਸਮਾਜ ਦੀ ਸਮੁੱਚੀ ਸਿਰਜਣਾ ਸਤਿਗੁਰੂ ਸਾਹਿਬਾਨਾਂ ਦੀ ਅਦੁੱਤੀ ਦੇਣ ਸਦਾ ਵਡਮੁੱਲੀ ਤੇ ਸਿਖਰਾਂ ਦੀ ਛੋਹ ਪ੍ਰਾਪਤ ਦੇਣ ਹੈ। ਖਾਸ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਤੇ ਵਰਤਮਾਨ ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਨੂੰ ਸਮਰਪਣ ਵਿੱਚ ਲਿਖੀਆਂ ਕਵਿਤਾਵਾਂ ਦਾ ਖ਼ਜ਼ਾਨਾ ਅਨਮੋਲ ਹੈ। ਹਲਫਨਾਮੇ ਵਿੱਚ ਉਹ ਨਿਮਰਤਾ ਦੇ ਪੁੰਜ ਬਣ ਕੇ ਲਿਖਦੇ ਹਨ, ਮੈਨੂੰ ਕਾਵਿ-ਸ਼ੈਲੀ ਦੀ ਕਿਸੇ ਵੀ ਵਿਧਾ-ਵਿਧਾਨ ਦਾ ਪਤਾ ਨਹੀਂ, ਪਰ ਸਤਿਗੁਰਾਂ ਦੇ ਰੰਗ ਵਿੱਚ ਇਕਮਿਕ ਹੋ ਕੇ ਕੀਤੀ ਸਿਰਜਣਾ, ਸਤਿਗੁਰੂਆਂ ਤੱਕ ਪ੍ਰਦੇਸੀ ਪੁੱਜੀ ਤੇ ਆਪ ਸਤਿਗੁਰਾਂ ਨੇ ਨਿਵਾਜਿਆ ਤੇ ਬਖਸ਼ਿਸ਼ਾਂ ਨਾਲ ਸ਼ਰਸਾਰ ਕੀਤਾ, ਪਿੱਛੇ ਮੁੜ ਕੇ ਨਾ ਤੱਕਣ ਲਈ ਕਹਿ ਕੇ ਲਿਖਦੇ ਰਹਿਣ ਲਈ ਕਿਹਾ, "ਕਵੀ ਜੀ ਕੀ ਲਿਖਿਆ ਹੈ।" ਇਸੀ ਪਵਿੱਤਰ ਦ੍ਰਿਸ਼ਟੀ ਨਾਲ ਲਾਇਲ ਜੀ ਇਸ ਸਿਰਜਣਾ ਦੇ ਪਾਤਰ ਬਣੇ ਹਨ ਤੇ ਰੂਹਾਨੀ ਅਨੰਦ ਨਾਲ ਸਮਰਪਣ ਕੀਤਾ ਹੈ। ਸ੍ਰ. ਅਜੀਤ ਸਿੰਘ ਲਾਇਲ ਨੇ ਸੁੱਚੀ ਕਿਰਤ ਕਰਦਿਆਂ ਇਹ ਸਿਰਜਣਾ ਸਤਿਗੁਰਾਂ ਦੀ ਅਪਾਰ ਕ੍ਰਿਪਾ ਨਾਲ ਹੀ ਸ਼ਿੰਗਾਰੀ ਹੈ ਜਿਸਦੀ ਹਾਮੀ ਭਰਦਿਆਂ ਉਨ੍ਹਾਂ ਦੀਆਂ ਗੁਣਕਾਰੀ ਕਵਿਤਾਵਾਂ ਰੂਹ ਤੱਕ ਪੁਜਦੀਆਂ ਹਨ।

ਸੰਪੂਰਨ ਰਚਨਾਵਾਂ ਦਾ ਸਾਰਾ ਅੰਸ਼ ਉਨ੍ਹਾਂ ਨੇ ਆਪਣੇ ਲੇਖ ਵਰਦਾਨ ਰਾਹੀਂ ਸਪੱਸ਼ਟ ਤੇ ਨਿਰੋਲ ਸਤਿਗੁਰਾਂ ਦੀ ਮਹਿਮਾ ਨਾਲ ਵੇਰਵੇ ਸਹਿਤ ਲਿਖਿਆ ਹੈ। ਜਿਸ ਨੂੰ ਪੜ੍ਹਕੇ ਮਨੁੱਖ ਆਪਣੇ ਸਤਿਗੁਰਾਂ ਦੇ ਕੌਤਕ ਤੇ ਵਰਦਾਨ ਨੂੰ ਸਮਝ ਸਕਦਾ ਹੈ। ਇਸ ਸਭ ਸੱਚੀ ਸੁੱਚੀ ਸ਼ਰਧਾ ਤੇ ਲਗਨ ਨਾਲ ਆਪਣੇ ਪ੍ਰੀਤਮ ਲਈ, ਬਿਰਹੋਂ, ਪਿਆਰ, ਸ਼ਿੰਗਾਰ, ਰਹਿਮਤਾਂ, ਵਿਛੋੜਾ, ਆਸ਼ਕੀ ਰਾਹੀਂ ਗੁਰੂ ਚਰਨਾਂ ਦੀ ਪ੍ਰੀਤੀ ਪਾਈ ਹੈ। ਹਰ ਇਕ ਵਿਸ਼ੇ ਨੂੰ ਛੰਦ ਬਧ ਰਾਹੀਂ, ਗੀਤਾਂ ਰਾਹੀਂ, ਖੁਲ੍ਹੀ ਕਵਿਤਾ ਰਾਹੀਂ ਬੜੇ ਸੁਚੱਜੇ ਤੇ ਕਾਵਿਕ ਢੰਗ ਨਾਲ ਸਾਹਿਤਕ ਤੌਰ ਤੇ ਪੇਸ਼ ਕੀਤਾ ਹੈ। ਬਿੰਬ ਅਲੋਕਾਰੀ ਜਾਪਦੇ ਹਨ, ਅਥਾਹ ਸ਼ਰਧਾ ਡੁਲ੍ਹ ਡੁਲ੍ਹ ਪੈਂਦੀ ਹੈ। ਕਵਿਤਾ ਦਾ ਹਰ ਰੂਪ ਸੁਭਾਏਮਾਨ ਬਣਿਆ ਹੈ, ਕਿਤੇ ਵੀ ਪਾਠਕ ਲੈਅ ਤੋਂ ਨਹੀਂ ਉਕਦਾ, ਨਾ ਅਕੇਵਾਂ ਮਹਿਸੂਸ ਕਰਦਾ ਹੈ। ਸਤਿਗੁਰਾਂ ਦੇ ਕੌਤਕ ਤੇ ਸਿਫਤ ਸਲਾਹ ਦੁਨੀਆਵੀ ਮਨੁੱਖ ਨੂੰ ਸਤਿਗੁਰਾਂ ਦੇ ਚਰਨਾਂ ਨਾਲ ਕਵਿਤਾ ਦੇ ਰੂਪ ਵਿੱਚ ਜੋੜਦੀ ਹੈ। ਜਿਸ ਕਵਿਤਾ ਦੀ ਵਡਿਆਈ ਆਪ ਸਤਿਗੁਰੂ ਜੀ ਕਰਦੇ ਹਨ ਉਸ ਬਾਰੇ ਕੋਈ ਹੋਰ ਕੀ ਲਿਖ ਸਕਦਾ ਹੈ। ਇਹ ਫਲ ਲਾਇਲ ਸਾਹਿਬ ਦੇ ਪੂਰਬ ਜਨਮ ਦੇ ਸੰਸਕਾਰ, ਦਾਦਾ ਜੀ ਤੇ ਪਿਤਾ ਜੀ ਦਾ ਨਾਮਧਾਰੀ ਪੰਥ ਨਾਲ, ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨਾਲ ਮੋਹ ਤੇ ਪਿਆਰ ਸਦਕਾ ਮਿਲਿਆ ਹੈ। ਜਿਸ ਨੂੰ ਪੰਜਾਬੀ ਦੇ ਜਗਤ ਪ੍ਰਸਿੱਧ ਸਨਮਾਨਤ ਪਦਮਸ੍ਰੀ ਡਾ. ਸੁਰਜੀਤ ਪਾਤਰ ਹੋਰੀਂ ਆਪਣੇ ਵਿਚਾਰਾਂ ਦੀ ਮੋਹਰ ਲਗਾ ਕੇ ਇਸਦੇ ਗੁਣਕਾਰੀ ਹੋਣ ਦਾ ਸਬੂਤ ਦਿੱਤਾ ਹੈ। ਜਿਨ੍ਹਾਂ ਦੀ ਪਾਰਖੂ ਨਜ਼ਰ ਨੇ ਸਤਿਗੁਰੂ ਜੀ ਨੂੰ ਸਾਜ ਨਿਵਾਜ ਮੰਨਿਆ ਹੈ - ਵਜੂਦ, ਤਨ, ਮਨ, ਰੂਹ ਦਾ ਸਾਜ਼ ਨਿਵਾਜ਼। ਪੂਰੀ ਰਚਨਾ ਦਾ ਮੁਲੰਕਣ 'ਢਾਈ ਅੱਖਰ ਪ੍ਰੇਮ ਕੇ' ਵਿੱਚ ਵਿਸਥਾਰ ਨਾਲ ਸੰਤ ਹਰਪਾਲ ਸਿੰਘ ਸੇਵਕ ਜੀ ਨੇ ਲਿਖਿਆ ਹੈ। ਉਨ੍ਹਾਂ ਨੇ ਸਮੁੱਚੀ ਰਚਨਾ ਨੂੰ ਅਨੰਦਮਈ ਰਸ ਤੇ ਚੋਣਵੇਂ ਸ਼ਿਅਰਾਂ ਅਤੇ ਆਪਣੇ ਵਡਮੁੱਲੇ ਸ਼ਬਦਾਂ ਨਾਲ ਸ਼ਿੰਗਾਰਿਆ ਹੈ। ਸ੍ਰ. ਲਾਇਲ ਸਾਹਿਬ ਦਾ ਨਿਜੀ ਜੀਵਨ ਸਤਿਗੁਰਾਂ ਨਾਲ ਮੇਲ ਮਿਲਾਪ ਤੇ ਵਿਸ਼ੇਸ਼ ਤੌਰ ਤੇ ਲਿਖਤ ਬਾਰੇ ਬਹੁਤ ਹੀ ਵਡਮੁੱਲੇ ਅੱਖਰ ਲਿਖੇ ਹਨ -

ਦੁਖ ਸੇਵਕਾਂ ਦੇ ਸਹੇ ਆਪਣੇ ਤੇ,  
ਤੇਰੇ ਜਿਹਾ, ਤੂਹੀ ਬਖਸ਼ਣਹਾਰ ਸਤਿਗੁਰ।  
ਪਤਾ ਨੀਂ ਦੁਖ ਕੇਡਾ ਕੁ ਸੀ, ਕਿਸ ਕਿਸ ਲੇਖ ਲਖਾਇਆ,  
ਤੁਸਾਂ ਜੋ ਆਪਣੇ ਤਨ ਤੇ ਲੈ ਕੇ, ਕਿਸ ਕਿਸ ਤਾਈਂ ਬਚਾਇਆ। (ਮਹਾਨਤਾ)

ਹੈ ਸਿੱਖੀ ਦੀ ਆਨ ਗੁਰ ਜਗਜੀਤ ਸਿੰਘ,  
ਤੇ ਸਿੱਖੀ ਦੀ ਸ਼ਾਨ ਗੁਰ ਜਗਜੀਤ ਸਿੰਘ। (ਵਡਿਆਈ)

ਆਲਮ ਉਹ ਰਹਿਮਤਾਂ ਦਾ  
ਕਿਉਂ ਖੁਆਬ ਹੋ ਗਿਆ ਏ,  
ਹੈ ਇੰਤਜਾਰ ਸਾਨੂੰ  
ਚੁੱਪ ਆਪ ਹੋ ਗਿਆ ਹੈ। (ਇਕ ਰੁਦਨ)

ਉਂਞ ਤੇ ਤੇਰੀ ਖ਼ਲਕਤ ਸਾਨੂੰ, ਲਾਉਂਦੀ ਗਲੇ ਬਥੇਰੀ,  
ਲਗੀ ਸਭ ਤੋਂ ਵਧ ਕੇ ਸਾਈਆਂ ਨਿੱਘੀ ਬੁੱਕਲ ਤੇਰੀ। (ਸਤਿਕਾਰ)

ਹੋਰ ਅਨੇਕਾਂ ਅੱਖਰ ਨੇ ਜੋ ਸਲਾਉਣਯੋਗ ਨੇ। ਹਰ ਪੰਗਤੀ, ਸਤਿਗੁਰਾਂ ਦੀ ਅਸ਼ੀਰਵਾਦ ਲੱਗਦੀ ਹੈ, ਮਾਨੋਂ ਸਤਿਗੁਰੂ ਆਪ ਕਲਮ ਫੜਾ ਕੇ ਲਿਖਾ ਰਹੇ ਹੋਣ ਤੇ ਸ੍ਰ. ਅਜੀਤ ਸਿੰਘ ਲਾਇਲ ਲਿਖ ਰਿਹਾ ਹੋਵੇ। ਧੰਨਵਾਦ ਰਹਿਮਤਾਂ ਦੇ ਸਾਗਰ ਦਾ। ਕਵੀ ਪ੍ਰੀਤਮ ਸਿੰਘ ਹੋਰਾਂ ਦੀ ਹੱਥ ਲਿਖਤ ਰਚਨਾ ਵੀ ਸ਼ਿੰਗਾਰ ਦਾ ਦਰਪਣ ਦਿਖਾਉਂਦੀ ਹੈ। ਮਹਾਨ ਕਵੀ ਦੀ ਰਚਨਾ ਪੜ੍ਹ ਕੇ ਦਿਲ ਸ਼ਰਸਾਰ ਹੋ ਉਠਦਾ ਹੈ।

ਮਨਮੋਹਕ ਤੇ ਪ੍ਰਭਾਵਸ਼ਾਲੀ ਗੁਣਕਾਰੀ ਕਲਾ ਨਾਲ ਸਤਿਗੁਰਾਂ ਦੇ ਮਹਾਨ ਕਾਰਜਾਂ ਨੂੰ ਚਿੱਤਰਾਂ ਰਾਹੀਂ ਵੀ ਦਿਖਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਜਿਥੇ ਰੂਹਾਨੀ ਬਖਸ਼ਿਸ਼ਾਂ ਦੇ ਭੰਡਾਰ ਸਨ, ਉਨ੍ਹਾਂ ਦਾ ਵਡਮੁੱਲਾ ਯੋਗਦਾਨ ਵਿਦਿਆ, ਖੇਡਾਂ, ਸੰਗੀਤ, ਧਾਗਬਾਨੀ, ਫੁੱਲ, ਬੂਟੇ, ਸਬਜ਼ੀਆਂ, ਗਊ-ਗਰੀਬ ਦੀ ਰੱਖਿਆ, ਪੰਛੀਆਂ ਨਾਲ ਅੰਤਾਂ ਦਾ ਮੋਹ, ਉਨ੍ਹਾਂ ਦੀ ਪਾਲਣਾ ਇਕ ਅਦੁੱਤੀ ਦੇਣ ਹੈ, ਜਿਸ ਨਾਲ ਸਾਰਾ ਸੰਸਾਰ ਉਨ੍ਹਾਂ ਦਾ ਰਿਣੀ ਹੈ। ਵੱਡੇ ਵੱਡੇ ਸੰਗੀਤਕਾਰ ਉਨ੍ਹਾਂ ਦੇ ਚਰਨਾਂ ਨਾਲ ਜੁੜੇ, ਹਾਕੀ ਦੇ ਪ੍ਰਮੁਖ ਖਿਡਾਰੀ ਅਸ਼ੀਰਵਾਦ ਪ੍ਰਾਪਤ ਕਰਦੇ ਦੇਖੇ ਜਾ ਸਕਦੇ ਹਨ, ਨਾਮਧਾਰੀ ਹਾਕੀ ਟੀਮ ਦੀ ਚੜ੍ਹਦੀ ਕਲਾ ਵਿੱਚ ਵੇਖੀ ਜਾ ਸਕਦੀ ਹੈ, ਹਰ ਧਰਮ ਦੇ ਰਹਿਬਰ ਤੇ ਆਗੂ ਸ਼ਰਨ ਬੈਠੇ ਦੇਖੇ ਜਾ ਸਕਦੇ ਹਨ। ਫਿਲਮੀ ਕਲਾਕਾਰ, ਲੇਖਕ ਤੇ ਹੋਰ ਪ੍ਰਸਿੱਧ ਵਿਦਵਾਨ ਸ਼ਰਨ ਬੈਠੇ ਦੇਖ ਕੇ ਸਤਿਗੁਰਾਂ ਦਾ ਵਿਸ਼ਾਲ ਹਿਰਦਾ ਸਮੂਹ ਲਈ ਪ੍ਰੇਰਨਾ ਸਰੋਤ ਬਣਦਾ ਹੈ। ਸਿਆਸੀ ਆਗੂ ਚਰਨਾਂ ਦੀ ਛੋਹ ਪ੍ਰਾਪਤ ਕਰਦੇ ਤੇ ਸਤਿਗੁਰਾਂ ਦੀ ਅਸ਼ੀਰਵਾਦ ਪ੍ਰਾਪਤ ਕਰਦੇ ਦੇਖੇ ਜਾ ਸਕਦੇ ਹਨ। ਸੰਪੂਰਣ ਫੋਟੋ ਸਮੱਗਰੀ, ਸਤਿਗੁਰਾਂ ਦੀਆਂ ਅਪਾਰ ਬਖਸ਼ਿਸ਼ਾਂ ਦਾ ਸਤਰੰਗੀ ਪੀਂਘ ਵਾਂਗੂ ਚਿਤਰਨ ਹੈ। ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦਾ ਵੀ ਪ੍ਰਤਾਪ ਨਜ਼ਰੀ ਪੈਂਦਾ ਹੈ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਸਤਿਗੁਰੂ ਜਗਜੀਤ ਸਿੰਘ ਹੋਰਾਂ ਦੇ ਨਕਸ਼ੇ ਕਦਮ ਤੇ ਸੰਪੂਰਨ ਬਚਨਾਂ ਨਾਲ ਸਾਧ ਸੰਗਤ ਵਿੱਚ ਵਿਚਰ ਕੇ ਨਾਮਧਾਰੀ ਪੰਥ ਦੀ ਚੜ੍ਹਦੀ ਕਲਾ ਨੂੰ ਬਸੰਤ ਤੇ ਹੋਰ ਮੇਲਿਆਂ ਤੇ ਪੂਰਨ ਸੰਸਾਰ ਦੀ ਲੁਕਾਈ ਨੂੰ ਆਪਣੇ ਚਰਨਾਂ ਨਾਲ ਜੋੜ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦਰਸ਼ਾਂ ਦੀ ਪਾਲਨਾ ਕਰਵਾਉਂਦੇ ਹਨ। ਸ੍ਰ. ਅਜੀਤ ਸਿੰਘ ਲਾਇਲ ਜੀ ਤੇ ਪ੍ਰਕਾਸ਼ਕ ਐਸਥੈਟਿਕਸ ਪਬਲੀਕੇਸ਼ਨਜ਼ ਲੁਧਿਆਣਾ ਤੇ ਵਿਦਵਾਨ ਸਵਰਨਜੀਤ ਸਵੀ ਜੀ ਦਾ ਵੀ ਧੰਨਵਾਦ ਹੈ ਜਿਨ੍ਹਾਂ ਨੇ ਸਿਰਜਣਾਂ ਨੂੰ ਵਡਮੁੱਲੀ ਸੌਗਾਤ ਬਣਾ ਕੇ ਬੁਧੀਜੀਵੀਆਂ, ਪਾਠਕਾਂ ਤੇ ਸਾਧ ਸੰਗਤ ਲਈ ਸਤਿਗੁਰਾਂ ਦੀ ਆਨ, ਬਾਨ, ਸ਼ਾਨ ਨੂੰ ਸੰਗੀਤਕ ਸਾਜ਼ ਨਿਵਾਜ਼ ਨਾਮ ਨਾਲ ਪੇਸ਼ ਕੀਤਾ ਹੈ। ਬਹੁਤ ਬਹੁਤ ਵਧਾਈ ਸਤਿਗੁਰੂ ਤੁਹਾਡੀ ਸ਼ਰਧਾ ਤੇ ਕਲਮ ਨੂੰ ਹੋਰ ਵਡਿਆਈ ਬਖਸ਼ੇ। ਆਮੀਨ !

ਮੋਬਾ. 98109-60100

- ਸੰਤ ਮੰਗਲ ਸਿੰਘ ਲਾਇਲਪੁਰੀ

# ਵਿਸਾਖੀ ਦਾ ਮਹੱਤਵ ਤੇ ਸਾਡਾ ਸਮਾਜ

ਸਾਡਾ ਦੇਸ਼ ਤਿਓਹਾਰਾਂ ਦਾ ਦੇਸ਼ ਹੈ। ਇਨ੍ਹਾਂ ਤਿਓਹਾਰਾਂ ਤੇ ਆਮ ਸਾਧਾਰਨ ਲੋਕਾਂ ਦਾ ਕੁਦਰਤੀ ਇਕੱਠ ਹੋ ਜਾਂਦਾ ਹੈ, ਜਿਥੇ ਸਾਡੇ ਪੂਜਯ ਬਜੁਰਗ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ ਤੇ ਹੁਣ ਵੀ ਕਰ ਰਹੇ ਹਨ। ਪਿਛਲੇ ਸਮਿਆਂ ਵਿੱਚ ਪ੍ਰਚਾਰ ਦਾ ਸਭ ਤੋਂ ਵੱਡਾ ਮੁਖ ਸਾਧਨ ਇਹ ਤਿਓਹਾਰ ਹੀ ਹੋਇਆ ਕਰਦੇ ਸਨ।

ਅੱਜ ਪ੍ਰਚਾਰ ਦੇ ਹੋਰ ਵੀ ਕਈ ਅਮਲ ਆਮ ਵਰਤੇ ਜਾ ਰਹੇ ਹਨ, ਪਰ ਪੁਰਾਣਾ ਢੰਗ ਵੀ ਕਾਇਮ ਹੈ। ਜਿਨ੍ਹਾਂ ਲੋਕਾਂ ਤੇ ਕੌਮਾਂ ਦਾ ਸਬੰਧ ਇਹਨਾਂ ਤਿਓਹਾਰਾਂ ਨਾਲ ਜੁੜਿਆ ਹੋਇਆ ਹੈ, ਉਹ ਆਪਣੇ ਆਪਣੇ ਨੁਕਤੇ ਤੋਂ ਇਹ ਦਿਨ ਮਨਾਂਦੇ ਹਨ। ਇਹਨਾਂ ਪੁਰਬਾਂ ਉਤੇ ਅਖ਼ਬਾਰ ਆਪਣੇ ਨੰਬਰ ਕੱਢਦੇ, ਲੋਕ ਇਕੱਠੇ ਹੁੰਦੇ, ਆਪਣੇ ਬਜੁਰਗਾਂ ਨੂੰ ਪੂਜਦੇ ਤੇ ਉਨ੍ਹਾਂ ਦੇ ਗੀਤ ਗਾਉਂਦੇ ਹਨ। ਵਿਸਾਖੀ ਸਾਡੇ ਭਾਰਤ ਦਾ ਮਹਾਨ ਪੁਰਬ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜਥੇਬੰਦੀ ਦਾ ਮੁਢ ਏਸੇ ਪਵਿਤਰ ਦਿਹਾੜੇ ਬੱਧਾ ਸੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਪਾਵਨ ਵਿਸਾਖੀ ਨੂੰ ਹੀ ਨਾਮਧਾਰੀ ਪੰਥ ਦੀ ਰਚਨਾ ਕੀਤੀ ਸੀ।

ਇਹ ਕੁਦਰਤੀ ਗੱਲ ਹੈ ਕਿ ਉਚੇ ਸੁੱਚੇ ਤੇ ਸਾਇੰਟਿਫਿਕ ਅਸੂਲਾਂ ਵਾਲੀਆਂ ਕੌਮਾਂ ਵਿੱਚ ਵੀ ਸਮਾਂ ਪਾ ਕੇ ਕਈ ਕਮਜੋਰੀਆਂ ਆ ਜਾਂਦੀਆਂ ਹਨ, ਸੋ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿੱਚ ਅਤੀ ਸਥਿਲਤਾ ਆ ਗਈ, ਗੁਰੂ ਕਾ ਖਾਲਸਾ, ਜਿਸਦਾ ਜਨਮ ਲੋਕ ਹਿੱਤ ਵਾਸਤੇ ਹੋਇਆ ਸੀ, ਆਪਸੀ ਫੁਟ ਕਰਕੇ ਆਪਣਿਆਂ ਦਾ ਹੀ ਵੈਰੀ ਬਣ ਗਿਆ। ਅੰਗਰੇਜ਼ ਵੱਲੋਂ ਦਿੱਤੀਆਂ ਸਰਦਾਰੀਆਂ ਤੇ ਜਾਗੀਰਾਂ ਨੂੰ ਪਾ ਕੇ ਆਪਣੇ ਅਸਲੀ ਰਾਹੋਂ ਭਟਕ ਗਿਆ। ਓਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਦੀ ਮੰਦੀ ਦਸ਼ਾ ਦੇਖ ਕੇ ਬੜੀ ਸੋਚ ਵਿਚਾਰ ਪਿਛੋਂ 1857 ਦੀ ਵਿਸਾਖੀ ਨੂੰ ਨਵੇਂ ਸਿਰੇ ਅੰਮ੍ਰਿਤ ਛਕਾ ਕੇ ਨਾਮਧਾਰੀ ਪੰਥ ਦੀ ਰਚਨਾ ਕੀਤੀ।

ਸਤਿਗੁਰਾਂ ਨੇ ਆਪਣੇ ਨੇਤ੍ਰਾਂ ਨਾਲ ਇਹ ਦੇਖਿਆ ਕਿ ਕਲਗੀਧਰ ਜੀ ਨੇ ਜਿਸ ਖਾਲਸੇ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਬਣਾਇਆ ਸੀ - ਉਹੀ ਖਾਲਸਾ ਲੋਭ ਲਹਿਰ ਵਿੱਚ ਆ ਕੇ ਅੰਗਰੇਜ਼ ਦਾ ਝੋਲੀ ਚੁਕ ਗੁਲਾਮ ਬਣ ਗਿਆ ਹੈ। 15-15 ਰੁਪਿਆਂ ਦੀ ਨੌਕਰੀ ਬਦਲੇ ਤੇ ਥੋੜ੍ਹੀਆਂ ਜਿਹੀਆ ਜਾਗੀਰਾਂ ਪ੍ਰਾਪਤ ਕਰਨ ਬਦਲੇ ਆਪਣੀ ਭਾਰਤ ਮਾਂ ਨੂੰ ਹੋਰ ਵਧੇਰੇ ਗੁਲਾਮ ਬਣਾਉਣ ਲਈ ਅੰਗਰੇਜ਼ਾਂ ਵੱਲੋਂ ਪਾਈਆਂ ਬੇੜੀਆਂ ਨੂੰ ਵਧੇਰੇ ਪਕਿਆਂ ਕਰ ਰਿਹਾ ਸੀ। ਜਦੋਂ ਤਕਰੀਬਨ ਸਾਰਾ ਦੇਸ਼ ਅੰਗਰੇਜ਼ ਦੇ ਖਿਲਾਫ ਲੜ ਰਿਹਾ ਸੀ, ਲੱਖਾਂ ਹਿੰਦੂ ਮੁਸਲਮਾਨ ਆਪਣੇ ਪ੍ਰਾਣਾਂ ਦੀਆਂ ਆਹੁਤੀਆਂ ਦੇ ਰਹੇ ਸਨ, ਓਦੋਂ ਸਿੱਖ ਹੀ ਸਨ ਜੋ ਆਪਣੀ ਕੌਮ ਨੂੰ ਕਲੰਕਤ ਕਰਨ ਤੇ ਤੁਲੇ ਹੋਏ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਸਿੱਖਾਂ ਦੀ ਗੱਦਾਰੀ ਨੂੰ ਆਪਣੀ ਸਾਰੀ ਸਿੱਖ ਕੌਮ ਉਤੇ ਧੱਬਾ ਤਸੱਵਰ ਕੀਤਾ ਤੇ ਪ੍ਰਣ ਕਰ ਲਿਆ ਕਿ ਇਹ ਕਾਲੇ ਦਾਗ਼ ਆਪਣੇ ਪ੍ਰਾਣਾਂ ਤੋਂ ਪਿਆਰੇ ਸਿੱਖਾਂ ਦੀਆਂ ਕੁਰਬਾਨੀਆਂ ਤੇ ਆਪਣਾ ਆਪ ਮੁਲਕ ਤੋਂ ਨਿਛਾਵਰ ਕਰਕੇ ਧੋਣ ਦਾ ਯਤਨ ਕਰਾਂਗੇ - ਬੱਸ ਆਪ ਨੇ ਆਪਣਾ ਰਾਹ ਚੁਣ ਲਿਆ ਤੇ ਕੁਰਬਾਨੀ ਵਾਸਤੇ ਸਿੱਖਾਂ ਵਿੱਚ ਜਜ਼ਬਿਆਂ ਦਾ ਹੜ੍ਹ ਲੈ ਆਂਦਾ। ਦਸਾਂ ਵਰ੍ਹਿਆਂ ਦੇ ਅੰਦਰ ਅੰਦਰ ਜਿਧਰ ਦੇਖੋ ਖਾਲਸਾ ਹੀ ਖਾਲਸਾ ਗੂੰਜਣ ਲੱਗ ਪਿਆ। ਪੰਜਾਬ ਵਿੱਚ ਛੋਟੇ ਤੋਂ ਛੋਟਾ ਤੇ ਵੱਡੇ ਤੋਂ ਵੱਡਾ ਕੋਈ ਕਰਮਾਂ ਮਾਰਿਆ ਹੀ ਅਜਿਹਾ ਘਰਾਣਾ ਹੋਵੇਗਾ ਜਿਥੇ ਕੂਕਾ ਲਹਿਰ ਦਾ ਨਾਮ ਕਿਸੇ ਨਾ ਕਿਸੇ ਕਾਰਨ ਨਹੀਂ ਸੀ ਪਹੁੰਚਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਨ 1857 ਵਿੱਚ ਮੁਲਕ ਦੇ ਮੱਥੇ ਆਪਣਿਆਂ ਵੱਲੋਂ ਲਾਏ ਗਏ ਕਲੰਕ ਨੂੰ ਕਾਫੀ ਕੁਰਬਾਨੀਆਂ ਦੇ ਕੇ ਤੇ ਆਪ ਵਤਨੋਂ ਬੇਵਤਨ ਹੋ ਕੇ ਧੋਣ ਦਾ ਉਪਰਾਲਾ ਕੀਤਾ। ਨਵੇਂ ਸਿਰੇ ਸਿੱਖਾਂ ਨੂੰ ਝੋਲੀ ਚੁਕ ਦੀ ਪਦਵੀ ਤੋਂ ਮੁਕਤ ਕਰਕੇ ਮੁੜ ਇਨਕਲਾਬੀ ਪਦਵੀ ਦਿਵਾ ਕੇ ਆਪ ਪ੍ਰਸੰਨ ਹੋਏ।

ਜੇ ਸਤਿਗੁਰੂ ਰਾਮ ਸਿੰਘ ਜੀ ਅਜਿਹਾ ਨਾ ਕਰਦੇ, ਅੰਗਰੇਜ਼ ਦੇ ਖਿਲਾਫ ਨਾ ਡਟ ਜਾਂਦੇ ਤਾਂ ਯਕੀਨ ਜਾਣੋਂ ਅੱਜ ਸਿੱਖ ਕੌਮ ਕਦੀ ਧੌਣ ਉਚੀ ਕਰਕੇ ਨਾ ਤੁਰ ਸਕਦੀ ਤੇ ਜਿਵੇਂ ਘੱਟ ਗਿਣਤੀ ਹੁੰਦਿਆਂ ਵੀ ਸਿੱਖਾਂ ਦੀ ਹਰ ਥਾਂ ਪੁੱਛ ਹੈ, ਕਦੀ ਨਾ ਹੁੰਦੀ, ਇਹ ਇਕ ਸੱਚਾਈ ਹੈ- ਅਤਕਥਨੀ ਨਹੀਂ।

1857 ਦੀ ਵਿਸਾਖੀ ਨੂੰ ਸੌ ਵਰ੍ਹਿਆਂ ਤੋਂ ਜਿਆਦਾ ਹੋ ਗਏ ਹਨ ਤੇ ਖਾਸ ਕਰਕੇ ਸਿੱਖਾਂ ਨੇ ਕਾਫੀ ਉਤਰਾਅ ਚੜ੍ਹਾਅ ਵੇਖੇ ਹਨ। ਇਸੇ ਸਦੀ ਵਿੱਚ ਹੀ ਸਾਡਾ ਦੇਸ਼ ਆਜ਼ਾਦ ਹੋਇਆ ਹੈ। ਹੁਣ ਹਰ ਦੇਸ਼ਵਾਸੀ ਤੇ ਖਾਸ ਕਰਕੇ ਸਿੱਖ ਫ਼ਖ਼ਰ ਕਰਨ ਯੋਗ ਹਨ ਕਿ ਇਹਨਾਂ ਨੇ ਪਿਆਰੇ ਵਤਨ ਨੂੰ ਆਜ਼ਾਦ ਕਰਾਉਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ।

ਗੁਲਾਮੀ ਨੂੰ ਮਜਬੂਤ ਕਰਨ ਲਈ ਤੇ ਆਜ਼ਾਦੀ ਵਿੱਚ ਰੋੜੇ ਅਟਕਾਣ ਲਈ ਇਸ ਸਮੇਂ ਵਿੱਚ ਵੀ ਸਿੱਖ ਘਰਾਣਿਆਂ ਤੇ ਸਿੱਖ ਲੀਡਰਾਂ ਨੇ ਪੰਥ ਤੇ ਦੇਸ਼ ਨਾਲ ਧਰੋਹ ਕਰਨ ਵਿੱਚ ਕਾਫ਼ੀ ਵੱਡੀਆਂ ਵੱਡੀਆਂ ਛਾਲਾਂ ਮਾਰੀਆਂ, ਪਰ ਸ਼ੁਕਰ ਹੈ ਕਿ ਆਪਣਾ ਰਾਜ ਹੁੰਦਿਆਂ ਹੀ ਉਹੋ ਝੋਲੀ ਚੁਕ ਉਸ ਅੰਗਰੇਜ਼ ਸਰਕਾਰ ਨਾਲੋਂ ਟੁੱਟ ਕੇ ਹੁਣ ਇਸ ਕਾਂਗਰਸ ਸਰਕਾਰ ਦੇ ਵਫਾਦਾਰ ਬਣ ਗਏ ਹਨ। ਅਸਲ ਵਿੱਚ ਇਹਨਾਂ ਦਾ ਪੇਸ਼ਾ ਹੀ ਸਰਕਾਰ ਪ੍ਰਸਤੀ ਹੁੰਦਾ ਹੈ ਤੇ ਉਹ ਕਦੀ ਅਜਿਹਾ ਮੌਕਾ ਹੱਥੋਂ ਨਹੀਂ ਜਾਣ ਦਿੰਦੇ।

ਨਾਮਧਾਰੀਆਂ ਦਾ ਦੇਸ਼ ਆਜ਼ਾਦੀ ਵਿੱਚ ਕਾਫੀ ਘੋਲ ਰਿਹਾ ਹੈ ਸਾਡੀ ਆਪਣੀ ਅਣਗਹਿਲੀ ਤੇ ਦੁਸ਼ਮਨਾਂ (ਅੰਗਰੇਜ਼ ਭਗਤਾਂ) ਵੱਲੋਂ ਵਧੀਕੀਆਂ ਕਾਰਨ ਸਾਡਾ ਇਤਿਹਾਸ ਦੁਨੀਆਂ ਸਾਹਮਣੇ ਨਹੀਂ ਆ ਸਕਿਆ, ਜਿਸ ਕਰਕੇ ਅੱਜ ਸਾਡਾ ਜਿਕਰ ਕਰਨ ਵੇਲੇ ਕਈ ਅਖ਼ਬਾਰਾਂ ਦੇ ਲੇਖਕ 'ਆਜ਼ਾਦੀ ਦਾ ਭੁਲਿਆ ਹੋਇਆ ਇਤਿਹਾਸ', 'ਕੂਕਾ ਅੰਦੋਲਨ' ਆਦਿ ਹੈਡਿੰਗ ਦੇ ਦੇਂਦੇ ਹਨ ਤੇ ਸਰਕਾਰੀ ਰਿਪੋਰਟਾਂ ਦੇ ਅਧਾਰ ਤੇ ਹੀ ਲਿਖਦੇ ਹਨ।

ਕੌਮਾਂ ਉਹੋ ਉਨਤੀ ਕਰ ਸਕਦੀਆਂ ਹਨ, ਜਿਨ੍ਹਾਂ ਕੋਲ ਆਪਣਾ ਨਿਗਰ ਇਤਿਹਾਸ ਹੋਵੇ, ਕੋਈ ਪ੍ਰੋਗਰਾਮ ਹੋਵੇ ਤੇ ਭੂਤਕਾਲ ਕੋਲੋਂ ਅਗਵਾਈ ਲੈ ਕੇ ਜੋ ਭਵਿੱਖ ਲਈ ਸਕੀਮਾਂ ਘੜਦੇ ਹੋਣ। ਉਨਤ ਤੇ ਜਾਗਦੀਆਂ ਕੌਮਾਂ ਕੋਲ ਕਈ ਆਪਣੇ ਅਖਬਾਰ ਹੁੰਦੇ ਹਨ। ਕਈ ਵਿਦਿਅਕ ਆਸ਼ਰਮ, ਇੰਡਸਟਰੀ, ਸ਼ਫ਼ਾਖਾਨੇ ਹੁੰਦੇ ਹਨ। ਜਿਨ੍ਹਾਂ ਕੋਲੋਂ ਉਹ ਆਪ, ਉਨ੍ਹਾਂ ਦੇ ਬੱਚੇ ਤੇ ਹੋਰ ਆਮ ਜਨਤਾ ਲਾਭ ਉਠਾਂਦੀ ਤੇ ਸਤਿਕਾਰ ਕਰਦੀ ਹੈ।

ਸਾਡੀ ਨਾਮਧਾਰੀ ਸੰਸਥਾ ਕੋਲ ਹਰ ਸ਼ਕਤੀ ਮੌਜੂਦ ਹੈ, ਸਾਡੀ ਇੰਡਸਟਰੀ ਲਈ ਇੰਜੀਨੀਅਰ ਮੌਜੂਦ ਹਨ। ਪੈਸਾ ਖਰਚਣ ਲਈ ਧਨੀ ਤੇ ਜਨਸੰਖਿਆ ਮੌਜੂਦ ਹੈਨ, ਕਾਲਜ, ਸਕੂਲ, ਖੋਲ੍ਹਣ ਲਈ ਸਕੀਮਰਾਂ ਦੀ ਘਾਟ ਨਹੀਂ, ਹਰ ਤਰ੍ਹਾਂ ਦੇ ਹਸਪਤਾਲਾਂ ਵਾਸਤੇ ਵੈਦ ਤੇ ਡਾਕਟਰ ਹਾਜਰ ਹਨ। ਅਖਬਾਰਾਂ ਵਾਸਤੇ ਮੈਦਾਨ ਖੁਲ੍ਹਾ ਹੈ। ਸ਼ਾਡੀ ਹਿਸਟਰੀ ਜਿਹੀ ਕਿਸੇ ਕੋਲ ਹਿਸਟਰੀ ਨਹੀਂ। ਜਥੇਬੰਦੀ ਰਸ਼ਕ ਕਰਨ ਯੋਗ ਹੈ ਤੇ ਸਭ ਤੋਂ ਵੱਡੀ ਗੱਲ ਇਹ ਕਿ ਸਾਡੇ ਸਿਰ ਤੇ ਸਾਡਾ ਸਾਈਂ ਮੌਜੂਦ ਹੈ।

ਐਨੀਆਂ ਸ਼ਕਤੀਆਂ ਦੇ ਹੁੰਦਿਆਂ ਵੀ ਅਸੀਂ ਹਰ ਪਾਸਿਓਂ ਕਮਜ਼ੋਰ ਹਾਂ, ਪਛੜੇ ਹੋਏ ਹਾਂ ਤੇ ਅਗੋਂ ਅਜਿਹਾ ਸੋਚਣ ਤੇ ਕੁਝ ਕਰਨ ਲਈ ਵੀ ਕਾਹਲੇ ਨਹੀਂ, ਜਿਸ ਕਰਕੇ ਹੋਰ

ਪਛੜਣ ਦਾ ਵੀ ਭੈ ਹੋ ਸਕਦਾ ਹੈ।

ਕੋਈ ਕੰਮ ਕਰਨ ਤੇ ਉਸਦੀ ਕਾਮਯਾਬੀ ਵਾਸਤੇ ਐਸ ਸਮੇਂ ਵਿੱਚ ਪ੍ਰੈਸ (ਅਖਬਾਰ ਰਸਾਲੇ) ਦੀ ਬਹੁਤ ਵੱਡੀ ਲੋੜ ਹੈ। ਅੱਜ ਆਪਣੀ ਆਵਾਜ਼ ਮਜਬੂਤ ਕਰਨ ਲਈ ਅਖਬਾਰ ਬਹੁਤ ਜਰੂਰੀ ਹਨ। ਇਕ ਅੱਧ ਮਾਸਕ ਜਾਂ ਸਪਤਾਹਿਕ ਪੱਤਰ ਕੋਈ ਥਾਂ ਨਹੀਂ ਰੱਖਦੇ। ਸਾਡੇ ਜਿਹੀ ਮਜਬੂਤ ਜਥੇਬੰਦੀ ਕੋਲ ਘੱਟ ਤੋਂ ਘੱਟ ਦੋ ਦੈਨਿਕ (ਰੋਜ਼ਾਨਾ) ਅਖਬਾਰ ਹੋਣੇ ਅਤੀ ਲੋੜੀਂਦੇ ਹਨ। ਇਸ ਪੱਤਰਕਾਰੀ ਵਿੱਚ ਜਿੰਨਾ ਅਸੀਂ ਪਛੜਾਂਗੇ ਓਨਾ ਹਰ ਬੁਨਿਆਦੀ ਦੌੜ ਵਿਚੋਂ ਪਿੱਛੇ ਰਹਿ ਜਾਵਾਂਗੇ, ਭਾਵੇਂ ਸਾਡਾ ਮੁਖ ਆਸ਼ਾ ਪ੍ਰਭੂ ਸਿਮਰਨ ਹੀ ਹੈ, ਪਰ ਕਿਹੜਾ ਨਾਮਧਾਰੀ ਹੈ ਜਿਹੜਾ ਦੁਨੀਆਵੀ ਤੌਰ ਤਰੀਕਿਆਂ ਤੋਂ ਪਿੱਛੇ ਹੱਟ ਕੇ ਮੋਨਧਾਰੀ ਬਣਿਆ ਹੋਇਆ ਹੈ ? ਅਸੀਂ ਕਿਹੜੀ ਅੱਜ ਦੀ ਈਜ਼ਾਦ ਕੋਲੋਂ ਲਾਭ ਨਹੀਂ ਉਠਾਣਾ ਚਾਹੁੰਦੇ ? ਸਾਡੇ ਵੀਰ ਰੇਡੀਓ ਨਹੀਂ ਸੁਣਦੇ ? ਅਖਬਾਰਾਂ ਨਹੀਂ ਪੜ੍ਹਦੇ ? ਕੱਪੜੇ ਨਹੀਂ ਪਾਉਂਦੇ ? ਫਰਨੀਚਰ ਨਹੀਂ ਖਰੀਦਦੇ ? ਮੋਟਰਾਂ ਹਵਾਈ ਜਹਾਜ ਤੇ ਸਫਰ ਨਹੀਂ ਕਰਦੇ ? ਹਾਂ ਫੇਰ ਕਿਹੜੀ ਚੀਜ਼ ਹੈ, ਜਿਸ ਤੋਂ ਅਸੀਂ ਪਿੱਛੇ ਰਹਿਣਾ ਚਾਹੁੰਦੇ ਹਾਂ – ਅਸੀਂ ਜੋ ਆਪ ਮੈਂਬਰੀ ਵਾਸਤੇ ਖੜ੍ਹੇ ਨਹੀਂ ਹੁੰਦੇ। ਆਪ ਵਜ਼ੀਰ ਨਹੀਂ ਬਣਦੇ ਤਾਂ ਕੀ ਅਸੀਂ ਇਸ ਘੋਲ ਵਿੱਚ ਪੈ ਕੇ ਵੋਟਾਂ ਨਹੀਂ ਦੇਂਦੇ ? ਤੇ ਜੋ ਅਸੀਂ ਦੁਨੀਆਂ ਵਾਲੇ ਸਾਰੇ ਕੰਮ ਕਰਨੇ ਹੀ ਹਨ ਤਾਂ ਕਿਉਂ ਨਾ ਜਿੰਨਾ ਹੋ ਸਕੇ ਹਰ ਕੰਮ ਦੀ ਜਾਣਕਾਰੀ ਰੱਖੀਏ ਤੇ ਜਿੰਨਾ ਕੁਝ ਆਪਣੇ ਲਈ ਆਪ ਕਰ ਸਕੀਏ ਆਪ ਕਰੀਏ। ਇਤਨੇ ਸਾਲਾਂ ਪਿੱਛੋਂ ਅੱਜ ਫੇਰ ਲੋੜ ਹੈ ਕਿ ਅਸੀਂ ਆਪਣੇ ਪਿਛਲੇ ਸਦੀ ਵਿੱਚ ਕੀਤੇ ਕੰਮਾਂ ਤੇ ਖੁਲ੍ਹੀ ਵਿਚਾਰ ਕਰੀਏ – ਪਤਾ ਕਰੀਏ ਅਸਾਂ ਪਿੱਛੇ ਕੀ ਕੀਤਾ ਹੈ – ਹੋਰ ਕੀ ਕਰਨਾ ਚਾਹੀਦਾ ਸੀ ਜੋ ਨਹੀਂ ਕਰ ਸਕੇ – ਕਿਉਂ ਨਹੀਂ ਕਰ ਸਕੇ ? ਜੇ ਨਹੀਂ ਕਰ ਸਕੇ ਤਾਂ ਅੱਗੋਂ ਕਰ ਸਕਦੇ ਹਾਂ ਕਿ ਨਹੀਂ, ਨਾ ਕਰਨ ਵਿੱਚ ਕੀ ਰੁਕਾਵਟਾਂ ਹਨ – ਉਹ ਰੁਕਾਵਟਾਂ ਕਿਵੇਂ ਦੂਰ ਹੋ ਸਕਦੀਆਂ ਹਨ ? ਇਤਿਆਦਿ।

ਅੱਜ ਵਿਸਾਖੀ – ਉਹੋ ਪਾਵਨ ਵਿਸਾਖੀ ਸੌ ਸਾਲ (ਹੁਣ 158 ਸਾਲ) ਪਿਛੋਂ ਆਈ ਹੈ, ਜਿਸ ਦਿਨ ਚੀਨੀ ਵਾਲੇ ਪਾਤਸ਼ਾਹ ਨੇ ਸਿੱਖੀ ਨੂੰ ਮੁੜ ਸੁਰਜੀਤ ਕੀਤਾ ਸੀ, ਢਾਈ ਸਿੱਖਾਂ ਤੋਂ ਕਈ ਲੱਖ ਸਿੱਖ ਫੇਰ ਵਜੂਦ ਵਿੱਚ ਆਏ ਸਨ ? ਉਹ ਕਿਹੜੀ ਮਹਾਨ ਸ਼ਕਤੀ ਸੀ।

ਲੋਕ ਆਪੋ ਆਪਣੇ ਨੁਕਤੇ ਤੋਂ ਵਿਸਾਖੀ ਮਨਾਂਦੇ ਹਨ। ਵਿਸਾਖੀ ਵਾਲਾ ਦਿਨ ਸੱਚੀ ਹੀ ਬੜੀ ਮਹਾਨਤਾ ਰੱਖਦਾ ਹੈ। ਹਿੰਦੁਸਤਾਨੀਆਂ ਦਾ ਇਸ ਨਾਲ ਚੋਲੀ ਦਾਮਨ ਵਾਲਾ ਸਾਥ ਹੈ। ਇਹ ਹੀ ਦਿਨ ਸੀ ਜਦੋਂ ਲੱਖਾਂ ਨਿਹੱਥੇ ਪੰਜਾਬੀਆਂ ਨੂੰ 1919 ਦੀ ਵਿਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ ਵਿੱਚ ਅੰਗਰੇਜ਼ਾਂ ਵੱਲੋਂ ਗੋਲੀਆਂ ਦਾ ਮੀਂਹ ਵਰਸਾਇਆ ਗਿਆ ਸੀ। ਏਸੇ ਵਿਸਾਖੀ ਵਾਲੇ ਦਿਨ ਦੇ ਹੱਤਿਆਕਾਂਡ ਨੇ ਪੰਜਾਬੀਆਂ ਨੂੰ ਫੇਰ ਕੁਰਬਾਨੀਆਂ ਲਈ ਪ੍ਰੇਰ ਕੇ ਅੰਗਰੇਜ਼ ਦੀ ਟੱਕਰ ਵਾਸਤੇ ਤਿਆਰ ਕਰ ਦਿੱਤਾ ਸੀ। ਏਸੇ 13 ਅਪ੍ਰੈਲ 1919 ਦੀ ਵਿਸਾਖੀ ਨੇ ਮਹਾਤਮਾ ਗਾਂਧੀ ਜੀ ਨੂੰ ਦੇਸ਼ ਦੀ ਅਗਵਾਈ ਲਈ ਪ੍ਰੇਰ ਕੇ ਨਵਾਂ ਸੁਝਾਅ ਦਿੱਤਾ ਸੀ। ਸੋ ਨਾਮਧਾਰੀਓ ! ਆਪ ਦਾ ਜਨਮ ਓਦੋਂ ਹੋਇਆ ਸੀ ਜਦੋਂ ਸਾਰਾ ਦੇਸ਼ ਅਸਲੀਅਤ ਭੁਲ ਕੇ ਕੁਰਾਹੇ ਪੈ ਚੁੱਕਾ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਪਿਆਰਾ ਖਾਲਸਾ ਧਰਮ ਕਰਮ ਤੇ ਸ਼ਰਮ ਛੱਡ ਕੇ ਅੰਗਰੇਜ਼ ਦਾ ਪੱਕਾ ਝੋਲੀ ਚੁਕ ਬਣ ਚੁੱਕਾ ਸੀ। ਆਜ਼ਾਦੀ ਦਾ ਬਾਨੀ ਖਾਲਸਾ ਆਪਣਿਆਂ ਦਾ ਹੀ ਨਹੀਂ, ਸਾਰੇ ਦੇਸ਼ ਦਾ ਵੈਰੀ ਬਣ ਚੁੱਕਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਦਾ ਪੁਨਰ ਜਨਮ ਕਰਕੇ ਆਪਣਿਆਂ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਸਿੱਖਾਂ ਦੇ ਕਲੰਕ ਨੂੰ ਸਾਫ ਕੀਤਾ ਸੀ। ਸੋ ਅੱਜ ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਇਕ ਵਾਰ ਫੇਰ ਵਿਲਤ ਤੇ ਕਮਜੋਰ ਜਿਹੀ ਸਿਆਸਤ ਨੂੰ ਪਰ੍ਹਾਂ ਸੁੱਟ ਕੇ ਧਾਰਮਕ, ਸੋਸ਼ਲ, ਵਿਦਿਅਕ, ਸਾਹਿਤਕ ਤੇ ਰਾਜਨੀਤਕ ਮਸਲਿਆਂ ਵੱਲ ਪੂਰੀ ਤਰ੍ਹਾਂ ਧਿਆਨ ਦੇਈਏ ਤਾਂ ਕਿ ਸਹੀ ਅਰਥਾਂ ਵਿੱਚ ਅਸੀਂ ਵਿਸਾਖੀ ਮਨਾ ਸਕੀਏ।

## ਭੋਗਲ ਗੋਤ ਜਠੇਰਿਆਂ ਦਾ ਸਮਾਗਮ

– ਕੁਲਵੰਤ ਸਿੰਘ ਭੋਗਲ

19 ਮਾਰਚ 2015 ਚੇਤ ਚਉਦੇ ਦਿਨ ਵੀਰਵਾਰ ਨੂੰ ਭੋਗਲ ਗੋਤ ਜਠੇਰਿਆਂ ਦਾ ਸਮਾਗਮ ਪਿੰਡ ਗੁਣਾ ਚੌਰ, ਜਿਲ੍ਹਾ ਜਲੰਧਰ ਵਿਖੇ ਭੋਗਲ ਪਰਵਾਰਾਂ ਵੱਲੋਂ ਬੜੀ ਧੂਮਧਾਮ ਨਾਲ ਮਨਾਇਆ ਗਿਆ। ਦੇਸ ਪ੍ਰਦੇਸ ਹਿਮਾਚਲ ਪ੍ਰਦੇਸ ਤੋਂ ਭੋਗਲ ਪਰਵਾਰ ਹੁਮ ਹੁਮਾ ਕੇ ਪੁੱਜੇ ਹੋਏ ਸਨ। ਸਮਾਗਮ ਦੀ ਸ਼ੁਰੂਆਤ ਗੁਰਬਾਣੀ ਦੀ ਓਟ ਆਸਰਾ ਲੈਂਦੇ ਹੋਏ ਸਵੇਰੇ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਹੋਏ। ਪਾਠ ਕਰਨ ਤੇ ਕੀਰਤਨ ਕਰਨ ਲਈ ਵੱਖਰਾ ਹਾਲ ਬਣਿਆ ਹੋਇਆ ਹੈ। ਉਸ ਹਾਲ ਦਾ ਸਮਾਧ ਨਾਲ ਲਿੰਕ ਨਹੀਂ ਹੈ ਕਿਉਂਕਿ ਗੁਰੂ ਗ੍ਰੰਥ ਦਾ ਪ੍ਰਕਾਸ਼ ਸਮਾਧਾਂ ਤੇ ਨਹੀਂ ਕੀਤਾ ਜਾ ਸਕਦਾ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਲਈ ਵੱਖਰਾ ਹਾਲ ਬਣਾਇਆ ਹੋਇਆ ਹੈ। ਸ੍ਰੀ ਸੁਖਮਨੀ ਸਾਹਿਬ ਦੇ ਪਾਠ ਦੀ ਅਰੰਭਤਾ ਇਕ ਬੀਬੀ ਨੇ ਕੀਤੀ। ਦੋ ਅਸ਼ਟਪਦੀਆਂ ਦਾ ਪਾਠ ਉਸ ਬੀਬੀ ਨੇ ਕੀਤਾ ਤਾਂ ਜਦ ਨੂੰ ਜਥੇਦਾਰ ਡਾ. ਹਰਭਜਨ ਸਿੰਘ ਭੋਗਲ ਜੀ ਰਾਗੀ ਜੋ ਇਕ ਮਹਾਨ ਕੀਰਤਨੀਏ ਤੇ ਪਾਠੀ ਵੀ ਹਨ। ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਤੋਂ ਕੀਰਤਨ ਅਤੇ ਪਾਠ ਦੀ ਵਿਦਿਆ ਪ੍ਰਾਪਤ ਕੀਤੀ ਹੈ ਅਤੇ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਤੋਂ ਸ਼ੁੱਧ ਪਾਠ ਕਰਨ ਅਤੇ ਕੀਰਤਨ ਕਰਨ ਦਾ ਸਨਮਾਨ ਪੱਤਰ ਪ੍ਰਾਪਤ ਕੀਤਾ ਹੋਇਆ ਹੈ।

ਇੰਟਰਨੈਸ਼ਨਲ ਲੈਵਲ ਤੇ ਗੋਲਡ ਮੈਡਲਿਸਟ ਹਨ। ਭੋਗਲ ਜਠੇਰੇ ਕਮੇਟੀ ਦੇ ਕਹਿਣ ਤੇ ਦੋ ਅਸ਼ਟਪਦੀਆਂ ਤੋਂ ਮਗਰੋਂ ਬਾਕੀ ਦਾ ਸਾਰਾ ਸੁਖਮਨੀ ਸਾਹਿਬ ਦਾ ਪਾਠ ਡਾ. ਭੋਗਲ ਜੀ ਹੋਰਾਂ ਕੀਤਾ। ਪਾਠ ਸਮਾਪਤੀ ਮਗਰੋਂ ਤਿੰਨ ਘੰਟੇ ਡਾ. ਭੋਗਲ ਰਾਗੀ ਟੀ.ਵੀ. ਸਿੰਗਰ ਨੇ ਬਹੁਤ ਹੀ ਪ੍ਰਭਾਵਸ਼ਾਲੀ ਕੀਰਤਨ ਕੀਤਾ ਤੇ ਇਤਿਹਾਸ ਸੁਣਾਇਆ ਕਿ ਦਿੱਲੀ 'ਚ ਭੋਗਲ ਕਾਲੋਨੀ ਗੁਰੂ ਜੀ ਦੀ ਕਿਰਪਾ ਨਾਲ ਕਿਵੇਂ ਬਣੀ ਸੀ। ਫਿਰ ਭਰੂਣ ਹੱਤਿਆ ਬਾਰੇ ਅਤੇ ਸਤੀ ਪ੍ਰਥਾ ਬਾਰੇ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਸੁਣਾਇਆ ਕਿ ਜੋ ਕੁੜੀਆਂ ਜੰਮਦੀਆਂ ਨੂੰ ਮਾਰਦੇ ਸਨ ਜਾਂ ਹੁੱਕੇ ਲੋਕ ਪੀਂਦੇ ਸਨ ਜਾਂ ਪਤੀ ਮਰਨ ਤੇ ਜਨਾਨੀ ਨੂੰ ਜਿਉਂਦੀ ਨੂੰ ਸਤੀ ਕਰਦੇ ਚਿਖਾ ਤੇ ਬਿਠਾ ਦਿੰਦੇ ਸਨ। ਇਹ ਸਾਰਾ ਕੁਝ ਸਤਿਗੁਰੂ ਰਾਮ ਸਿੰਘ ਜੀ ਨੇ ਬੰਦ ਕਰਵਾਇਆ ਕਿ ਕੁੜੀ ਮਾਰ, ਨੜੀ ਮਾਰ, ਸਤੀ ਕਰਨ ਵਾਲੇ ਪਰਵਾਰਾਂ ਦਾ ਬਾਈਕਾਟ ਕਰਾ ਕੇ ਵਿਧਵਾ ਜਨਾਨੀ ਦਾ ਦੁਬਾਰਾ ਵਿਆਹ ਕੀਤਾ ਤੇ ਕੁੜੀਮਾਰ ਨੂੰ ਖੁੰਡੇ ਦੇ ਜੋਰ ਨਾਲ ਸਿੱਧੇ ਰਸਤੇ ਪਾਇਆ ਤੇ ਕਿਹਾ ਕਿ ਜੋ ਲੜਕੀ ਹੈ ਉਹ ਘਰ ਦੀ ਲਕਸ਼ਮੀ ਹੈ – ਸੋ ਕਿਉਂ ਮੰਦਾ ਆਖੀਐ ਜਿਤ ਜੰਮੈ ਰਾਜਾਨ। ਡਾ. ਭੋਗਲ ਰਾਗੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਕੁੜੀਮਾਰ, ਨੜੀਮਾਰ, ਸਤੀ ਨੂੰ ਸਾੜ ਕੇ ਮਾਰਨ 'ਤੇ ਰੋਕ ਲਾ ਕੇ ਲੋਕਾਂ ਨੂੰ ਸਮਝਾ ਕੇ, ਭਰੂਣ ਹੱਤਿਆ ਬੰਦ ਕਰਵਾ ਕੇ ਨਾਮ ਜਪਣ ਅਤੇ ਗੁਰਬਾਣੀ ਨਾਲ ਜੋੜਿਆ। ਇਹ ਇਤਿਹਾਸ ਸੁਣ ਕੇ ਸੰਗਤ ਬਹੁਤ ਪ੍ਰਭਾਵਿਤ ਹੋਈ। ਕਮੇਟੀ ਵੱਲੋਂ ਡਾ. ਭੋਗਲ ਜੀ ਨੂੰ ਸਨਮਾਨਤ ਕੀਤਾ ਗਿਆ। ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਤੇ ਧੰਨ ਹਨ ਉਨ੍ਹਾਂ ਵੱਲੋਂ ਵਰੋਸਾਏ ਹੋਏ ਰਾਗੀ।

– ਰਾਮਗੜ੍ਹੀਆ ਧੀਮਾਨ ਸਭਾ, ਦਿੱਲੀ

# ਦਸਮ ਗ੍ਰੰਥ ਵਿੱਚ ਕੁੰਡਲਿਨੀ ਤੱਤ

– ਡਾ. ਅਮਰ ਭਾਰਤੀ

"ਕੀ ਪੜ੍ਹ ਰਹੇ ਓ ?"

ਡਾ. ਮਨਜੀਤ ਸਿੰਘ ਨੇ ਆਉਂਦਿਆਂ ਹੀ ਪ੍ਰਸ਼ਨ ਕੀਤਾ।

"ਦਸਮ ਗ੍ਰੰਥ"

"ਤੁਸੀਂ ਵੀ ਇਹ ਗ੍ਰੰਥ ਪੜ੍ਹਦੇ ਓ ?"

"ਕਿਉਂ ਮੈਂ ਨਹੀਂ ਪੜ੍ਹ ਸਕਦਾ ?"

"ਨਹੀਂ, ਮੇਰਾ ਕਹਿਣ ਤੋਂ ਮਤਲਬ ਸੀ ਕਿ ਇਸ ਗ੍ਰੰਥ ਬਾਰੇ ਬਹੁਤ ਸਾਰਿਆਂ ਦੀ ਰਾਏ ਕੋਈ ਬਹੁਤ ਚੰਗੀ ਨਹੀਂ, ਫਿਰ ਤੁਸੀਂ ਕਿਸ ਦ੍ਰਿਸ਼ਟੀ ਤੋਂ ਪੜ੍ਹ ਰਹੇ ਓ।"

"ਪਰ ਮੇਰੀ ਦ੍ਰਿਸ਼ਟੀ ਵਿੱਚ ਤਾਂ ਇਹ ਗ੍ਰੰਥ ਅਤਿ ਉਤਮ ਏ ਹਰ ਕਿਸੇ ਨੂੰ ਪੜ੍ਹਨਾ ਚਾਹੀਦਾ ਏ।"

"ਉਹ ਕਿਵੇਂ ?" ਡਾਕਟਰ ਮਨਜੀਤ ਦਾ ਜਗਿਆਸਾ ਭਰਿਆ ਪ੍ਰਸ਼ਨ ਸੀ।

"ਮੇਰੇ ਵਿਚਾਰ ਅਨੁਸਾਰ ਭਾਰਤੀ ਸਾਹਿਤ ਪਰੰਪਰਾ ਵਿੱਚ ਇਹ ਗ੍ਰੰਥ ਅਦੁੱਤੀ ਹੈ। ਇਹ ਇਕੱਲਾ ਇਹੋ ਜਿਹਾ ਗ੍ਰੰਥ ਏ ਜਿਸ ਵਿੱਚ ਅਨਾਦਿ ਕਾਲ ਤੋਂ ਲੈ ਕੇ ਸ੍ਰਿਸ਼ਟੀ ਦੇ ਅੰਤ ਤੱਕ ਦੀ ਵਿਵਸਥਾ ਉਪਰ ਦ੍ਰਿਸ਼ਟੀਪਾਤ ਕੀਤਾ ਗਿਆ ਹੈ ਤੇ ਉਹ ਵੀ ਬੜੇ ਰੋਚਕ ਢੰਗ ਨਾਲ ਕਵਿਤਾ ਦੇ ਮਾਧਿਅਮ ਰਾਹੀਂ। ਪਰਮਾਤਮਾ ਤੇ ਮਨੁੱਖ ਦੀਆਂ ਸਭ ਸਥਿਤੀਆਂ, ਸਭ ਪਰਵਿਰਤੀਆਂ ਅਤੇ ਸਭਨਾਂ ਸ਼ਕਤੀਆਂ ਦੀ ਇਸ ਵਿੱਚ ਸਾਖੀਆਂ ਰਾਹੀਂ ਚਰਚਾ ਮਿਲਦੀ ਹੈ। ਇਸ ਗ੍ਰੰਥ ਦੀ ਵਿਲਖਣਤਾ ਇਹ ਹੈ ਕਿ ਇਹਦੀਆਂ ਸਾਖੀਆਂ ਬਹੁਤ ਹੱਦ ਤਕ ਰੂਪਕਾਂ ਰਾਹੀਂ ਜਾਂ ਪ੍ਰਤੀਕਾਂ ਰਾਹੀਂ ਬਿਆਨ ਕੀਤੀਆਂ ਗਈਆਂ ਨੇ। ਏਸ ਕਰਕੇ ਹਰ ਕੋਈ ਆਪਣੇ ਆਪਣੇ ਢੰਗ ਨਾਲ ਤੇ ਆਪਣੇ ਆਪਣੇ ਸੰਸਕਾਰਾਂ ਨਾਲ ਉਨ੍ਹਾਂ ਦੇ ਅਰਥ ਕੱਢ ਸਕਦਾ ਹੈ। ਇਸ ਗ੍ਰੰਥ ਦੀ ਸਿਫਤ ਇਹ ਹੈ ਕਿ ਇਹਦੇ ਵਿੱਚ ਉਹ ਸਭ ਹੈ ਜਿਸ ਦੀ ਕੋਈ ਵੀ ਮਨੁੱਖ ਕਲਪਨਾ ਤੇ ਜਗਿਆਸਾ ਕਰ ਸਕਦਾ ਹੈ। ਏਸੇ ਕਰਕੇ ਇਹਦਾ ਅਸਲ ਨਾਮ 'ਬਿਚਿੱਤਰ ਨਾਟਕ' ਗ੍ਰੰਥ ਹੈ। ਇਹ ਜਗਤ ਕੈਸਾ ਵਿਚਿਤਰ ਹੈ – ਦਸਮ ਗ੍ਰੰਥ ਪੜ੍ਹਣ ਤੇ ਉਸਦਾ ਸਹਿਜ ਹੀ ਅੰਦਾਜ਼ਾ ਹੋ ਜਾਂਦਾ ਹੈ। ਦਸਮ ਗ੍ਰੰਥ ਅਥਵਾ ਬਿਚਿੱਤਰ ਨਾਟਕ ਵਿੱਚ ਆਏ ਸਮਸਤ ਘਟਨਾਕ੍ਰਮ ਨੂੰ ਇਕ ਦ੍ਰਸ਼ਟਾ ਵਾਂਗ ਵੇਖ ਕੇ ਬਿਆਨ ਕੀਤਾ ਗਿਆ ਹੈ।

ਡਾ. ਮਨਜੀਤ ਸਿੰਘ ਦਾ ਪ੍ਰਸ਼ਨ ਸੀ – "ਫਿਰ ਇਸ ਗ੍ਰੰਥ ਬਾਰੇ ਬਹੁਤ ਸਾਰਾ ਵਾਦ-ਵਿਵਾਦ ਕਿਉਂ ਹੈ ?"

"ਬਹੁਤ ਸਾਰੇ ਲੋਕ ਇਸ ਨੂੰ ਦਸਮ ਗੁਰੂ ਦੀ ਬਾਣੀ ਦੇ ਰੂਪ ਵਿੱਚ ਵੇਖਦੇ ਤੇ ਸ਼ਰਧਾ ਭਾਵਨਾ ਨਾਲ ਇਸਦਾ ਪਠਨ-ਪਾਠਨ ਕਰਦੇ ਨੇ ਅਤੇ ਬਹੁਤ ਸਾਰੇ ਲੋਕ ਇਹੋ ਜਿਹੇ ਵੀ ਨੇ ਜੋ ਆਪਣੇ ਸੰਪਰਦਾਈ ਅਕੀਦਿਆਂ ਤੇ ਪੂਰਵਾਗ੍ਰਹਾਂ ਕਾਰਨ ਇਸ ਨੂੰ ਵਾਚਦੇ, ਮੰਨਦੇ ਜਾਂ ਰੱਦਦੇ ਨੇ।"

ਪ੍ਰਸ਼ਨ – "ਇਸ ਗ੍ਰੰਥ ਵਿੱਚ ਲਿਖੇ ਗਏ ਚਾਰ ਸੌ ਚਾਰ ਤ੍ਰਿਯਾ ਚਰਿਤ੍ਰਾਂ ਬਾਰੇ ਤੁਸੀਂ ਕੀ ਆਖੋਗੇ ?"

ਉੱਤਰ – "ਪਰਾ, ਅਪਰਾ, ਸੂਖਮ ਸਥੂਲ ਅਤੇ ਫਿਰ ਸਥੂਲ ਤੋਂ ਸੂਖਮ, ਅਪਰਾ ਤੋਂ ਪਰਾ ਪ੍ਰਕਿਰਤੀ ਦਾ ਵਰਨਣ ਹੈ ਇਨ੍ਹਾਂ ਤ੍ਰਿਯਾ ਚਰਿਤ੍ਰਾਂ ਵਿੱਚ। ਖੁਜਰਾਹੋ ਦੇ ਮੰਦਰ ਜੇ ਤੁਸਾਂ ਵੇਖੇ ਹੋਣ – ਜੇ ਨਹੀਂ ਦੇਖੇ ਤਾਂ ਦੇਖਣੇ – ਉਨ੍ਹਾਂ ਮੰਦਰਾਂ ਦੇ ਅੰਦਰ ਤੇ ਬਾਹਰ ਦੇ ਦਰਸ਼ਨ ਨਾਲ ਮਿਲਾ ਕੇ ਵੇਖਿਆਂ ਇਨ੍ਹਾਂ ਚਰਿਤਰਾਂ ਬਾਰੇ ਇਕ ਸਮਝ ਬਣ ਸਕਦੀ ਹੈ। ਉਂਜ ਇਹ ਤ੍ਰਿਯਾ ਚਰਿੱਤਰ ਚਾਰ ਸੌ ਚਾਰ ਨਹੀਂ, ਬਲਕਿ ਚਾਰ ਸੌ ਪੰਜ ਹਨ। ਇਹਨਾਂ ਚਰਿਤ੍ਰਾਂ ਵਿੱਚ ਪਹਿਲਾ ਚਰਿਤ੍ਰ ਪਰਮਾਤਮਾ ਦੀ ਪਰਮ ਸ਼ਕਤੀ ਦੇਵੀ ਭਗੌਤੀ ਦੇ ਪਰਾ ਰੂਪ ਦਾ ਹੈ। ਉਸ ਤੋਂ ਬਾਅਦ ਦੂਜੇ ਚਰਿਤ੍ਰ ਤੋਂ ਲੈ ਕੇ ਚਾਰ ਸੌ ਚਾਰ ਚਰਿਤ੍ਰ ਤੱਕ ਪਦਾਰਥਕ ਜਾਂ ਭੌਤਿਕ ਸੰਸਾਰ ਹੈ। ਮਨੋਬਿਰਤੀਆਂ ਤੇ ਉਨ੍ਹਾਂ ਦੇ ਪ੍ਰਗਟਾਵੇ ਦੇ ਨਾਨਾ ਰੂਪ ਹਨ। ਮਨੁੱਖ ਦੇ ਉਥਾਨ-ਪਤਨ ਦੇ ਕਿੱਸੇ ਹਨ। ਫਿਰ ਚਾਰ ਸੌ ਪੰਜਵਾਂ ਤੇ ਅੰਤਮ ਚਰਿਤ੍ਰ ਮਹਾਕਾਲ ਦਾ ਹੈ ਜੋ ਨਰ ਨਾਰ ਦਾ, ਸ਼ਿਵ ਸ਼ਕਤੀ ਦੇ ਸਮਰਸ ਰੂਪ, ਅਰਧ ਨਾਰੀਸ਼ਵਰ ਦਾ ਰੂਪ ਹੈ। ਇਸ ਅੰਤਿਮ ਚਰਿਤ੍ਰ ਵਿੱਚ ਮੁਖੀ ਧਿਰ ਜਗਤ ਮਾਤਾ ਭਗਵਤੀ ਕੁੰਡਲਿਨੀ ਹੈ। ਪੂਰੇ ਗ੍ਰੰਥ ਵਿੱਚ ਸੰਸਾਰ ਦੇ ਛਿਣ ਭੰਗਰ ਅਨੰਦ ਅਧੀਨ ਕਈ ਪ੍ਰਕਾਰ ਦੇ ਵਰਤਾਰਿਆਂ ਤੋਂ ਬਾਅਦ ਇਸ ਅੰਤਿਮ ਚਰਿਤ੍ਰ ਵਿੱਚ ਮਨੁੱਖ ਦੀ ਉਰਧਮੁਖੀ ਯਾਤਰਾ ਦਾ ਵਰਨਣ ਹੈ। ਇਸ ਯਾਤਰਾ ਵਿੱਚ ਜੀਵ ਤੇ ਬ੍ਰਹਮ ਨਾਲ ਮਿਲਣ ਦੀ, ਪ੍ਰਕਿਰਤੀ ਦੇ ਪੁਰਸ਼ ਨਾਲ ਮੇਲ ਦੀ ਜਾਂ ਕਾਲ ਦੇ ਮਹਾਕਾਲ ਨਾਲ ਮਿਲਣ ਦੀ ਤਮੰਨਾ ਹੈ ਤੇ ਉਸ ਮਿਲਣ ਵਿੱਚ ਉਪਜਣ ਵਾਲੇ ਸਦੀਵੀ ਅਨੰਦ ਦੀ ਪ੍ਰਾਪਤੀ ਲਈ ਜਤਨ ਹੈ।"

ਪ੍ਰਸ਼ਨ – "ਤੁਸੀਂ ਗੁਰੂ ਗੋਬਿੰਦ ਸਿੰਘ ਜੀ ਲਿਖਿਤ ਇਸ ਚਰਿਤ੍ਰ ਵਿੱਚ ਵੀ ਕੁੰਡਲਿਨੀ ਨੂੰ ਲੈ ਆਏ ਓ।"

ਉੱਤਰ – "ਜਿਹੜੀ ਹੈ ਈ ਏ, ਉਹ ਮੇਰੇ ਲਿਆਂਦਿਆਂ ਹੀ ਆਈ ਕਿਉਂ ਮੰਨੀ ਜਾਏਗੀ ? ਹਾਂ, ਉਹ ਇਸ ਚਰਿਤ੍ਰ ਵਿੱਚ ਮੌਜੂਦ ਹੈ ਤੇ ਆਪਣੀ ਪੂਰੀ ਮਹਿਮਾ ਨਾਲ ਪ੍ਰਕਾਸ਼ਿਤ ਹੈ। ਉਂਜ ਹੈ ਉਹ ਵੀ ਪ੍ਰਤੀਕਾਤਮਕ ਹੀ।"

ਪ੍ਰਸ਼ਨ – "ਉਸ ਕੁੰਡਲਿਨੀ ਨੂੰ ਕਿਸ ਪ੍ਰਤੀਕ ਵਿਚੋਂ ਵੇਖਦੇ ਓ ਤੇ ਇਸ ਅੰਤਿਮ ਚਰਿਤ੍ਰ ਵਿੱਚ ਉਸ ਦੀ ਪਛਾਣ ਕੀ ਏ ?"

ਉੱਤਰ – "ਇਹ ਚਾਰ ਸੌ ਪੰਜਵਾਂ ਚਰਿਤ੍ਰ ਦਸਮ ਗ੍ਰੰਥ ਦੇ ਤੀਹ ਪੰਨਿਆਂ ਵਿੱਚ ਫੈਲਿਆ ਹੋਇਆ ਹੈ। ਏਨਾ ਵਿਸਤ੍ਰਿਤ ਚਰਿਤ੍ਰ ਹੋਰ ਕੋਈ ਨਹੀਂ। ਸਾਰੀ ਕਥਾ ਵਿੱਚ ਦੇਵਤਿਆਂ ਤੇ ਦਾਨਵਾਂ ਦਾ ਜਬਰਦਸਤ ਆਪਸੀ ਸੰਘਰਸ਼ ਹੈ। ਸੰਸਾਰ ਵਿੱਚ ਜਿੰਨੀਆਂ ਉੱਤਮ ਤੇ ਅਧਮ ਜੂਨਾਂ ਅਤੇ ਰੂਹਾਂ ਹਨ ਉਨ੍ਹਾਂ ਵਿੱਚੋਂ ਬਹੁਤ ਸਾਰੀਆਂ ਦੀ ਉਸ ਸੰਘਰਸ਼ ਵਿੱਚ ਕਿਸੇ ਨਾ ਕਿਸੇ ਤਰ੍ਹਾਂ ਦੀ ਹਿੱਸੇਦਾਰੀ ਹੈ। ਅਕਾਲ, ਮਹਾਕਾਲ, ਕਾਲ ਤੇ ਉਨ੍ਹਾਂ ਦੀਆਂ ਸ਼ਕਤੀਆਂ, ਪ੍ਰਕਿਰਤੀਆਂ ਤੋਂ ਲੈ ਕੇ ਬ੍ਰਹਮਾ, ਵਿਸ਼ਨੂ, ਮਹੇਸ਼ ਤੇ ਇੰਦ੍ਰ ਆਦਿ ਦੇਵ ਇਸ ਚਰਿਤ੍ਰ ਵਿੱਚ ਸਹਿਭਾਗੀ ਹਨ। ਹਰ ਤਰ੍ਹਾਂ ਦੇ ਅਸਤ੍ਰ ਸ਼ਸਤ੍ਰ ਹਨ ਤੇ ਹਾਥੀਆਂ ਘੋੜਿਆਂ ਆਦਿ ਦਾ ਵੀ ਯੋਗਦਾਨ ਹੈ। ਪਰ ਇਕ ਗੱਲ ਧਿਆਨ ਨਾਲ ਵੇਖਣ ਵਾਲੀ ਹੈ ਕਿ ਇਸ ਚਰਿਤ੍ਰ ਵਾਲਾ ਸੰਗਰਾਮ ਬਾਕੀ ਦੇ ਸਾਰੇ ਗ੍ਰੰਥ ਦੀਆਂ ਸਾਰੀਆਂ ਕਥਾਵਾਂ ਨਾਲੋਂ ਵੱਖਰੇ ਨਿਸ਼ਾਨਿਆਂ, ਵੱਖਰੇ ਲਖਸ਼ਾਂ ਤੇ ਵੱਖਰੀਆਂ ਹੀ ਪ੍ਰਾਪਤੀਆਂ ਵਾਲਾ ਹੈ। ਸਾਰੇ ਦਸਮ ਗ੍ਰੰਥ ਵਿੱਚ ਬਹੁਤਾ ਕਰਮ ਤੇ ਬਹੁਤਾ ਜਤਨ ਕੁਝ ਇਹੋ ਜਿਹਾ ਹਾਸਲ ਕਰਨ ਲਈ ਹੈ, ਜੋ ਸੰਸਾਰ ਅੰਦਰ ਪਦਾਰਥਕ ਰੂਪ ਵਿੱਚ ਮੌਜੂਦ ਹਨ। ਸਾਰਾ ਜਤਨ ਦੁਨਿਆਵੀ ਐਸ਼ਵਰਜ ਤੇ ਸੁਖਾਂ ਦੀ ਪ੍ਰਾਪਤੀ ਲਈ ਹੈ। ਸਿੰਘਾਸਣ ਹੈ-ਭਾਵੇਂ ਉਹ ਦੁਨਿਆਵੀ ਹੈ ਤੇ ਭਾਵੇਂ ਸਵਰਗ ਅਥਵਾ ਇੰਦਰ ਲੋਕ ਦਾ ਸਿੰਘਾਸਣ। ਪਰ ਇਹ ਚਾਰ ਸੌ ਪੰਜਵਾਂ ਚਰਿਤ੍ਰ ਇਸ ਸਭ ਕਾਸੇ ਤੋਂ ਵੱਖਰੀ ਤਰ੍ਹਾਂ ਦਾ ਹੈ। ਇਸ ਵਿੱਚ ਪ੍ਰਾਪਤੀ ਦਾ ਨਿਸ਼ਾਨਾ ਮਹਾਕਾਲ ਵਿੱਚ ਮਿਲਣ ਦਾ ਜਾਂ ਉਸ ਵਿੱਚ ਲੈਅ ਦਾ ਹੈ, ਜੀਵਨ ਮੁਕਤ ਅਵਸਥਾ ਦਾ ਹੈ। ਇਸ ਚਰਿਤ੍ਰ ਵਿਚਲਾ ਸੰਗਰਾਮ ਭਾਵੇਂ ਦੁਨਿਆਵੀ ਐਸ਼ਵਰਜ ਤੋਂ ਸ਼ੁਰੂ ਹੁੰਦਾ ਹੈ ਪਰ ਜਿਉਂ ਜਿਉਂ ਇਹ ਅਗਾਂਹ ਵਧਦਾ ਹੈ ਤਿਉਂ ਤਿਉਂ ਮਨੋਬਿਰਤੀਆਂ ਬਦਲਦੀਆਂ ਜਾਂਦੀਆਂ ਨੇ। ਅਸਲ ਵਿੱਚ ਇਸ ਸੰਗਰਾਮ ਦੀ ਯਾਤਰਾ ਬੈਖਰੀ ਭੂਮੀ ਤੋਂ ਸ਼ੁਰੂ ਹੋ ਕੇ ਪਰਾ ਸਥਿਤੀ ਵਿੱਚ ਪਹੁੰਚਣ ਦੀ ਯਾਤਰਾ ਹੈ। ਇਸ ਚਰਿਤਰ ਵਿਚਲੀ ਸਾਖੀ ਦੇ ਲੌਕਿਕ ਪਾਤਰ ਸਿਮਟਦੇ ਜਾਂਦੇ ਤੇ ਅਲੌਕਿਕ ਪਾਤਰ ਉਭਰਦੇ ਆਉਂਦੇ ਨੇ। ਫਿਰ ਅੰਤ ਤੇ ਸਭ ਤਰ੍ਹਾਂ

ਦੇ ਪਾਤਰਾਂ ਦਾ ਮਹਾਕਾਲ ਵਿਚ ਵਿਲੈ ਹੋ ਜਾਂਦਾ ਹੈ। ਬਾਕੀ ਬਚਦਾ ਹੈ ਤਾਂ ਕੇਵਲ ਮਹਾਕਾਲ। ਪਾਤਰ ਜਿੰਨੇ ਵੀ ਹਨ – ਭਾਵੇਂ ਉਹ ਦੇਵ ਪੱਖ ਦੇ ਨੇ ਤੇ ਭਾਵੇਂ ਦਾਨਵ ਪੱਖ ਦੇ-ਸਭ ਮਹਾਕਾਲ ਵਿੱਚ ਸਮਾ ਜਾਂਦੇ ਨੇ।"

ਪ੍ਰਸ਼ਨ – "ਇਸ ਚਰਿਤ੍ਰ ਵਿੱਚ ਸਾਖੀ ਕੀ ਏ ?"

ਉਤੱਰ – "ਗੱਲ ਸਤਿਜੁਗ ਦੀ ਹੈ। ਸਤਿਜੁਗ ਵਿੱਚ ਸੱਤਿ ਸੰਧਿ ਨਾਮ ਦਾ ਇਕ ਰਾਜਾ ਹੈ। ਉਹ ਬੜਾ ਧਾਰਮਕ ਤੇ ਬਲੀ ਹੈ। ਉਸਦਾ ਰਾਜ ਤਿਲਕ ਬ੍ਰਹਮਾ ਨੇ ਖੁਦ ਆਪਣੇ ਹੱਥ ਨਾਲ ਕੀਤਾ ਹੁੰਦਾ ਹੈ। ਚੌਦਾਂ ਭਵਨਾਂ ਵਿੱਚ ਉਸ ਰਾਜੇ ਦਾ ਜੱਸ ਗਾਇਆ ਜਾਂਦਾ ਹੈ। ਦਾਨਵਾਂ ਨੂੰ ਉਹ ਪਹਿਲਾਂ ਹੀ ਦੂਰ ਭੱਜਾ ਚੁੱਕਾ ਹੁੰਦਾ ਹੈ। ਪਰ ਇਕ ਸਮਾਂ ਆਉਂਦਾ ਹੈ ਜਦੋਂ ਦੀਰਘ ਦਾੜ੍ਹ ਨਾਮ ਦੇ ਇਕ ਦਾਨਵ ਦਾ ਜਨਮ ਹੁੰਦਾ ਹੈ ਤੇ ਉਹ ਈਰਖਾ ਵੱਸ ਸੱਤਿ ਸੰਧਿ ਦੀ ਰਿਆਸਤ ਉਤੇ ਹਮਲਾ ਕਰ ਦਿੰਦਾ ਹੈ। ਇਸ ਹਮਲੇ ਵਿੱਚ ਉਸਦੀ ਦਸ ਹਜਾਰ ਅਖਸ਼ੁਣੀ ਸੈਨਾ ਹਿੱਸਾ ਲੈਂਦੀ ਹੈ। ਏਧਰ ਜਦੋਂ ਦੇਵਤਿਆਂ ਨੂੰ ਹਮਲੇ ਦਾ ਪਤਾ ਲੱਗਦਾ ਹੈ ਤਾਂ ਉਹ ਵੀਹ ਹਜਾਰ ਅਖਸ਼ੁਣੀ ਸੈਨਾ ਨਾਲ ਦੀਰਘ ਦਾੜ੍ਹ ਦੇ ਟਾਕਰੇ 'ਤੇ ਪਹੁੰਚ ਜਾਂਦੇ ਹਨ। ਸੱਤਿ ਸੰਧਿ ਦੀਆਂ ਫੌਜਾਂ ਦਾ ਪ੍ਰਧਾਨ ਸੈਨਾਪਤੀ ਸੂਰਜ ਹੈ ਅਤੇ ਸੈਨਿਕ ਵਿਉਹ ਦੀਆਂ ਦੋਹਾਂ ਬਾਹੀਆਂ ਦੇ ਸੈਨਿਕ ਪ੍ਰਮੁਖ ਚੰਦਰਮਾ ਤੇ ਕਾਰਤਿਕੇਯ ਹਨ।"

ਪ੍ਰਸ਼ਨ – "ਸਤਿਜੁਗ ਵਿੱਚ ਵੀ ਈਰਖਾ ਦਵੇਖ ਤੇ ਰਾਜ ਭਾਗ ਤੋਂ ਲੜਾਈਆਂ ਹੁੰਦੀਆਂ ਸਨ ? ਓਦੋਂ ਤੇ ਧਰਮ ਦੇ ਚਾਰੇ ਪੈਰ ਸਬੂਤ ਦੱਸੇ ਜਾਂਦੇ ਨੇ, ਫਿਰ ਇਹੋ ਜਿਹੀਆ ਹੀਣ ਬਿਰਤੀਆਂ ਕਿਉਂ ?"

ਉਤੱਰ – "ਇਹ ਬਿਰਤੀਆਂ-ਭਾਵੇਂ ਉਹ ਉੱਤਮ ਹੋਣ ਤੇ ਭਾਵੇਂ ਹੀਣ-ਤਾਂ ਜਗਤ ਵਿੱਚ ਮਨੁੱਖ ਦੇ ਜਨਮ ਦੇ ਨਾਲ ਹੀ ਆ ਜਾਂਦੀਆਂ ਨੇ। ਲੜਾਈਆਂ ਵੀ ਸਾਰੇ ਜੁਗਾਂ ਵਿੱਚ ਇਕ ਤੋਂ ਇਕ ਵਧ ਭਿਆਨਕ ਹੁੰਦੀਆਂ ਆਈਆਂ ਨੇ। ਲੜਾਈਆਂ ਤਾਂ ਮਨੋਬਿਰਤੀਆਂ ਦੀਆਂ ਨੇ। ਇਹਨਾਂ ਤੋਂ ਨਾ ਦੇਵਤਾ ਬਰੀ ਨੇ ਨਾ ਹੀ ਦਾਨਵ। ਮਨੁੱਖ ਵਿੱਚ ਇਹਨਾਂ ਬਿਰਤੀਆਂ ਦਾ ਪ੍ਰਗਟਾਵਾ ਤਾਂ ਅਸੀਂ ਹਰ ਸਮੇਂ ਵੇਖਦੇ ਹੀ ਹਾਂ। ਇਹ ਜਗਤ ਪੰਜ ਸਥੂਲ ਭੂਤਾਂ ਜਾਂ ਤੱਤਾਂ ਤੋਂ ਬਣਿਆ ਮੰਨਿਆ ਜਾਂਦਾ ਹੈ। ਪ੍ਰਿਥਵੀ, ਜਲ, ਅਗਨੀ, ਪਵਨ ਤੇ ਅਕਾਸ਼ ਇਸ ਜਗਤ ਦਾ ਪਦਾਰਥਕ ਆਧਾਰ ਹਨ। ਇਹਨਾਂ ਸਥੂਲ ਭੂਤਾਂ ਦੀਆਂ ਤਨ ਮਾਤਰਾ ਜਾਂ ਸੂਖਮ ਰੂਪ ਵੀ ਹੈਨ ਜੋ ਗੰਧ, ਰਸ, ਰੂਪ, ਸਪਰਸ਼ ਤੇ ਸ਼ਬਦ ਰੂਪੀ ਗੁਣਾਂ ਨਾਲ ਜੀਵ ਮਾਤਰ ਨੂੰ ਪ੍ਰਭਾਵਿਤ ਕਰਦੇ ਨੇ। ਫਿਰ ਮਨੁੱਖ ਅਤੇ ਦੇਵਤਾ ਤਾਂ ਸ੍ਰੇਸ਼ਠ ਜੂਨ ਹੋਣ ਕਰਕੇ ਇਹਨਾਂ ਗੁਣਾਂ ਦੇ ਵਧੇਰੇ ਹੀ ਅਸਰ ਹੇਠ ਰਹਿੰਦੇ ਨੇ। ਸਤੋ ਰਜੋ ਤਮੋ ਰੂਪੀ ਤਿੰਨ ਗੁਣ ਵੀ ਹਨ ਜੋ ਮਨੁੱਖ ਦੇ ਸੁਭਾਅ ਨਾਲ ਜੁੜੇ ਰਹਿੰਦੇ ਨੇ। ਇਹਨਾਂ ਤਿੰਨਾਂ ਗੁਣਾਂ ਨੂੰ ਹੀ ਤਿੰਨ ਅਵਸਥਾ ਵੀ ਆਖਦੇ ਨੇ-ਜੋ ਜਾਗ੍ਰਤ, ਸੁਪਨ ਤੇ ਸੁਸ਼ੁਪਤੀ (ਸੁਖੋਪਤੀ) ਦੇ ਨਾਮ ਨਾਲ ਪ੍ਰਸਿੱਧ ਹਨ। ਇਹਨਾਂ ਤਿੰਨਾਂ ਗੁਣਾਂ ਤੇ ਤਿੰਨਾਂ ਅਵਸਥਾ ਵਿੱਚ ਹੀ ਆਮ ਤੌਰ ਤੇ ਮਨੁੱਖ ਦਾ ਆਵਾਗਉਣ ਹੁੰਦਾ ਰਹਿੰਦਾ ਹੈ। ਇਹ ਤਿੰਨੇ ਗੁਣ ਜਾਂ ਤਿੰਨੇ ਅਵਸਥਾ ਬ੍ਰਹਮਾ, ਵਿਸ਼ਨੂ ਤੇ ਮਹੇਸ਼ ਦੀਆਂ ਲਖਾਇਕ ਹਨ। ਮਨੁੱਖ ਦੀ ਅੰਤਰੀਵ ਇੱਛਾ ਜਾਂ ਤਮੰਨਾ ਤਾਂ ਇਹਨਾਂ ਤਿੰਨਾਂ ਗੁਣਾਂ ਤੋਂ ਉਪਰ ਉਠ ਕੇ ਚੌਥੇ ਜਾਂ ਤੁਰੀਆ ਪਦ ਵਿੱਚ ਜਾਣ ਦੀ ਹੈ – ਪਰ ਅਗਿਆਨ ਜਾਂ ਅਵਿਦਿਆ ਦੇ ਪਰਦੇ ਹੇਠ ਢਕੇ ਹੋਣ ਕਰਕੇ ਉਸ ਲਈ ਇਹ ਸੰਭਵ ਨਹੀਂ ਹੋ ਪਾਂਦਾ। ਇਸ ਸਭ ਤੋਂ ਉਪਰ ਉਠਣ ਦੀ ਜਾਂ ਇਹਨਾਂ ਤੱਤਾਂ ਤੇ ਗੁਣਾਂ ਤੋਂ ਅਤੀਤ ਹੋਣ ਦੀ ਜੁਗਤ ਕੇਵਲ ਸਤਿਗੁਰੂ ਗੋਚਰੀ ਹੈ। ਸਤਿਗੁਰੂ ਕਿਰਪਾ ਕਰੇ ਤਾਂ ਇਹ ਤੱਤ, ਇਹ ਗੁਣ ਸ਼ੁਧ ਹੋ ਜਾਂਦੇ ਹਨ। ਤਦ ਕਿਧਰੇ ਮਨੁੱਖ ਦੀ ਉਰਧ ਯਾਤ੍ਰਾ ਅਰੰਭ ਹੁੰਦੀ ਹੈ ਤੇ ਉਸੇ ਦੀ ਕ੍ਰਿਪਾ ਦੇ ਸਹਾਰੇ ਯਾਤ੍ਰਾ ਸੰਪੂਰਨ ਵੀ ਹੁੰਦੀ ਹੈ। ਇਹਨਾਂ ਤੋਂ ਇਲਾਵਾ ਪੰਜ ਪ੍ਰਮੁਖ ਪ੍ਰਾਣ ਹਨ, ਪੰਜ ਕਰਮ ਇੰਦ੍ਰੀਆਂ ਤੇ ਪੰਜ ਗਿਆਨ ਇੰਦ੍ਰੀਆਂ ਹਨ। ਫਿਰ ਇਹਨਾਂ ਇੰਦ੍ਰੀਆਂ ਦਾ ਰਾਜਾ ਮਨ ਵੀ ਹੈ। ਘੱਟੋ ਘੱਟ ਬਹੱਤਰ ਹਜਾਰ ਨਾੜੀਆਂ ਹਨ ਜੋ ਸਰੀਰ ਅੰਦਰ ਪ੍ਰਾਣ ਵਾਯੂ ਦਾ ਆਧਾਰ ਹਨ। ਜਿੱਥੇ ਪ੍ਰਾਣ ਹੈ ਉਥੇ ਮਨ ਵੀ ਨਾਲ ਹੈ। ਪ੍ਰਾਣ ਇੱਛਾਵਾਂ ਦਾ, ਕਾਮਨਾਵਾਂ ਦਾ ਸੋਮਾ ਹੈ। ਪ੍ਰਾਣ ਨੂੰ ਹੀ ਭੁੱਖ ਤੇਹ ਤੇ ਦੁੱਖ ਸੁੱਖ ਪੋਂਹਦੇ ਨੇ। ਮਨ ਪ੍ਰਾਣ ਦਾ ਸਾਥੀ ਹੈ ਜੋ ਪ੍ਰਾਣ ਅੰਦਰਲੇ ਸੰਕਲਪਾਂ ਵਿਕਲਪਾਂ ਨੂੰ ਦਿਸ਼ਾ ਤੇ ਜੁਗਤਾਂ ਦੱਸਦਾ ਹੈ। ਇਹ ਸਭ ਤੇ ਹੋਰ ਵੀ ਬਹੁਤ ਕੁਝ ਜੋ ਜੀਵ ਦੇ ਜਨਮ ਸਮੇਂ ਤੋਂ ਹੀ ਉਸਦੇ ਨਾਲ ਆ ਜਾਂਦਾ ਹੈ-ਇਹੋ ਹੀ ਸੰਸਾਰ ਹੈ ਤੇ ਇਹ ਸੰਸਾਰ ਹਰ ਜੁੱਗ ਵਿੱਚ ਮੌਜੂਦ ਰਹਿੰਦਾ ਹੈ। ਇਸ ਸੰਸਾਰ ਦੇ ਛਿਣ ਭੰਗਰ ਸੁੱਖਾਂ ਨੂੰ ਸੱਚੇ ਸੁੱਖ ਮੰਨ ਕੇ ਜੀਵ ਜਨਮ ਜਨਮਾਂਤਰਾਂ ਤੱਕ ਆਵਾਗਉਣ ਦੇ ਚੱਕਰ ਵਿੱਚ ਪਿਆ ਰਹਿੰਦਾ ਹੈ। ਪਰ ਉਹ ਉਸ ਅਨੰਦ ਤੋਂ ਵਿਰਵਾ ਹੀ ਰਹਿੰਦਾ ਹੈ ਜੋ ਉਸਦੇ ਸੰਸਾਰ ਵਿੱਚ ਆਉਣ ਤੋਂ ਪਹਿਲਾਂ ਪਰਮਾਤਮ ਸਰੂਪ ਜਾਂ ਜੋਤ ਸਰੂਪ ਵਿੱਚ ਰਹਿੰਦਿਆਂ ਉਸ ਨੂੰ ਹਾਸਲ ਸੀ। ਉਸ ਸਦੀਵੀ ਅਨੰਦ ਨੂੰ ਉਹ ਚਾਹੁੰਦਾ ਤਾਂ ਹੈ ਪਰ ਝਟ ਹੀ ਛਿਣ ਭੰਗਰ ਸੁੱਖ ਸੁਵਿਧਾ ਦੇ ਭਰਮ ਵਿੱਚ ਫੱਸ ਜਾਂਦਾ ਹੈ ਤੇ ਜਨਮ ਜਨਮਾਂਤਰਾਂ ਤੱਕ ਦਾ ਸਫਰ ਕਰਦਾ ਰਹਿੰਦਾ ਹੈ ਅਤੇ ਜਦੋਂ ਕਦੇ ਇਸ ਭਟਕਣਾ ਤੋਂ ਥੱਕਦਾ ਹੈ ਓਦੋਂ ਹੀ ਉਸਦੀ ਇਸ ਭਟਕਣਾ ਤੋਂ ਛੁਟਕਾਰੇ ਦੀ ਇੱਛਾ ਜਾਗਦੀ ਹੈ। ਇਸ ਇੱਛਾ ਦੇ ਜਾਗਣ ਨਾਲ ਉਸ ਨੂੰ ਆਪਣੀ ਮੂਲ ਸਥਿਤੀ ਦਾ ਤੇ ਵਰਤਮਾਨ ਸਥਿਤੀ ਦਾ ਗਿਆਨ ਆਭਾਸ ਹੁੰਦਾ ਹੈ। ਉਸੇ ਆਭਾਸ ਵਿੱਚੋਂ ਹੀ ਉਸਦਾ ਆਪਣੇ ਮੂਲ ਸਰੂਪ ਵਿੱਚ ਜਾਣ ਲਈ ਯਤਨ ਅਰੰਭ ਹੁੰਦਾ ਹੈ। ਇਹ ਜੋ ਗਿਆਨ ਜਾਂ ਆਭਾਸ ਅਤੇ ਆਪਣੇ ਮੂਲ ਸਰੂਪ ਵਿੱਚ ਜਾਣ ਦੀ ਲਲਕ ਤੇ ਤਾਂਘ ਹੈ – ਇਹੋ ਹੀ ਸਤਿਜੁਗ ਹੈ। ਵਰਨਾ ਕਾਲ ਦੇ ਰਾਜ ਵਿੱਚ ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਯੁਗ ਨਾਮ ਦੀ ਕੋਈ ਚੀਜ਼ ਨਹੀਂ ਹੈ। ਜੁੱਗਾਂ ਦੀ ਇਹ ਕਾਲ ਵੰਡ ਚੰਗੀਆਂ ਮੰਦੀਆਂ ਬਿਰਤੀਆਂ ਦੇ ਘਟਾਅ ਵਧਾਅ ਦੇ ਹਿਸਾਬ ਨਾਲ ਹੀ ਕੀਤੀ ਗਈ ਹੈ। ਕਾਲ ਤਾਂ ਅਖੰਡ ਹੈ। ਸਚਿਦਾਨੰਦ ਸਰੂਪ ਨੂੰ ਪਛਾਨਣ ਦੀ ਇੱਛਾ ਅਤੇ ਉਸੇ ਅਨੁਸਾਰ ਗਿਆਨ ਤੇ ਕ੍ਰਿਆ ਹੀ ਸਤਿਜੁਗ ਹੈ।"

ਪ੍ਰਸ਼ਨ – "ਅਤੇ ਇਹ ਸੱਤਿ ਸੰਧਿ ਕੌਣ ਹੈ? ਕਿਸ ਦਾ ਪ੍ਰਤੀਕ ਹੈ?"

ਉਤੱਰ – "ਇਹ ਸਤੋ ਤੇ ਰਜੋ ਦੋ ਗੁਣਾਂ ਦੀ ਪ੍ਰਮੁਖਤਾ ਵਾਲੇ ਜੀਵ ਦਾ ਪ੍ਰਤੀਕ ਹੈ। ਜੋ ਜਨਮ ਜਨਮਾਂਤਰਾਂ ਤੋਂ ਛਿਣ ਭੰਗਰ ਸੁੱਖਾਂ ਦੇ ਪਿਛੇ ਦੌੜ ਦੌੜ ਕੇ ਥੱਕ ਚੁੱਕਾ ਹੈ ਤੇ ਜਿਸਦਾ ਆਵਾਗਉਣ ਮੁੱਕਣ ਵਿੱਚ ਨਹੀਂ ਆ ਰਿਹਾ। ਹੁਣ ਉਹ ਆਪਣੇ ਮੂਲ ਸਰੂਪ ਨਾਲ ਸਾਂਝ ਪਾਉਣੀ ਸੋਚ ਰਿਹਾ ਹੈ। 'ਸਤਿ' ਪਰਮਾਤਮਾ ਹੈ। 'ਸੰਧਿ' ਉਹ ਸਾਂਝ ਹੈ ਜੋ ਬ੍ਰਹਮ ਤੇ ਜੀਵ ਦੇ ਮਿਲਣ ਦਾ ਵਿਚਕਾਰਲਾ ਛਿਣ ਹੈ। ਸੰਧਿ, ਸੰਝ ਜਾਂ ਸਾਂਝ ਇਕੋ ਹੀ ਅਰਥ ਦੇਂਦੇ ਨੇ। ਇਹ ਸੰਧਿ ਦਿਨ ਤੇ ਰਾਤ ਵਿੱਚ, ਦੁਪਹਿਰ ਤੇ ਤਿਪਹਿਰ ਵਿੱਚ, ਸਵਾਸਾਂ ਦੇ ਬਾਹਰ ਜਾਣ ਤੇ ਬਾਹਰੋਂ ਸਰੀਰ ਅੰਦਰ ਮੁੜਣ ਦੇ ਵਿਚਕਾਰਲੇ ਛਿਣ ਵਿੱਚ ਵੀ ਹੁੰਦੀ ਹੈ। ਇਹ ਵਿਚਕਾਰਲਾ ਛਿਣ ਸਾਧਕ ਦੀ ਸਾਧਨਾ ਵਿੱਚ ਬਹੁਤ ਮਹੱਤਵਪੂਰਨ ਮੰਨਿਆ ਜਾਂਦਾ ਹੈ। ਸੱਤਿ ਸੰਧਿ ਦਾ ਏਥੇ ਅਰਥ ਹੈ-ਸਤਿ ਪੁਰਖ ਨਾਲ ਜੁੜਣ ਦੇ ਮਾਰਗ ਤੇ ਜਾਣ ਵਾਲਾ ਜੀਵ।"

ਪ੍ਰਸ਼ਨ – "ਤੇ ਜੋ ਦੀਰਘ ਦਾੜ੍ਹ ਹੈ, ਉਹ ਕਿਸ ਦਾ ਪ੍ਰਤੀਕ ਹੈ ?"

ਉਤੱਰ – "ਉਹ ਤਮੋ ਗੁਣ ਹੈ। ਉਹ ਸਤੋ ਤੇ ਰਜੋ ਦੇ ਮੁਕਾਬਲੇ ਇਕੱਲਾ ਤੇ ਕਮਜੋਰ ਹੈ। ਜਦੋਂ ਹਮਲਾ ਕਰਦਾ ਹੈ ਤਾਂ ਉਸਦੀ ਫੌਜ ਦੀ ਗਿਣਤੀ ਸੱਤਿ ਸੰਧਿ ਦੀ ਫੌਜ ਦੀ ਗਿਣਤੀ ਦੇ ਮੁਕਾਬਲੇ ਅੱਧੀ ਹੈ। ਦਸ ਹਜਾਰ ਅਖਸੂਹਣੀ। ਸੱਤਿ ਸੰਧਿ ਦੀ ਫੌਜ ਵੀਹ ਹਜਾਰ ਅਖਸੂਹਣੀ ਹੈ। ਫਿਰ ਵੀ ਉਹ ਹਮਲਾ ਕਰਦਾ ਹੈ ਤੇ ਅੰਧਕਾਰ ਦਾ ਪ੍ਰਤੀਕ ਹੋਣ ਕਰਕੇ ਸਤਿ ਦੇ ਪ੍ਰਕਾਸ਼ ਬਾਰੇ ਭੁਲੇਖੇ ਵਿੱਚ ਹੈ।"

ਪ੍ਰਸ਼ਨ – "ਸੱਤਿ ਸੰਧਿ ਦੀ ਸੈਨਾ ਦਾ ਪ੍ਰਧਾਨ ਸੈਨਾਪਤੀ ਸੂਰਜ ਕਿਸ ਦਾ ਪ੍ਰਤੀਕ ਹੈ ?"

ਉਤੱਰ – "ਮੂਲ ਪ੍ਰਾਣ ਦਾ। ਜੋ ਸਾਰੀ ਦੇਹ ਵਿੱਚ ਵਿਆਪਤ ਹੈ ਤੇ ਉਸਦਾ ਸੰਚਾਲਨ ਕਰਦਾ ਹੈ।"

ਪ੍ਰਸ਼ਨ – "ਤੇ ਜਿਹੜੇ ਉਪ ਸੈਨਾਪਤੀ ਨੇ ਚੰਦਰਮਾ ਤੇ

ਕਾਰਤਿਕੇਯ, ਉਹਨਾਂ ਦਾ ਇਸ ਚਰਿਤ੍ਰ ਵਿੱਚ ਕਿਹੋ ਜਿਹਾ ਹਿੱਸਾ ਹੈ ?''

ਉਤੱਰ – ''ਕਾਰਤਿਕੇਯ ਤਾਂ ਸੂਰਜ ਦਾ ਹੀ ਤੇਜ ਅੰਸ਼ ਹੈ ਤੇ ਉਹ ਅਗਨੀ ਰੂਪ ਵਿੱਚ ਸੂਰਜ ਦਾ ਲਖਾਇਕ ਹੈ। ਅਗਨੀ ਸੂਰਜ ਦੀ ਇਕ ਕਲਾ ਹੈ-ਜੋ ਸੰਘਾਰ ਰੂਪ ਹੈ। ਚੰਦ੍ਰਮਾ ਸੋਮ ਰੂਪ ਵਿੱਚ ਸੂਰਜ ਦਾ ਪ੍ਰਕਾਸ਼ ਅੰਸ਼ ਹੈ, ਇਹ ਸੂਰਜ ਦੀ ਦੂਸਰੀ ਕਲਾ ਹੈ ਤੇ ਸ੍ਰਿਸ਼ਟੀ ਧਰਮੀ ਹੈ। ਚੰਦਰਮਾ ਤੋਂ ਸ੍ਰਿਸ਼ਟੀ ਹੈ ਤੇ ਅਗਨੀ ਤੋਂ ਸੰਘਾਰ। ਇਹ ਦੋਵੇਂ ਰੀੜ੍ਹ ਦੀ ਹੱਡੀ ਵਿਚ ਦੋਹੀਂ ਪਾਸੀਂ ਸਥਿਤ ਹਨ। ਖੱਬੇ ਪਾਸੇ ਇੜਾ ਨਾੜੀ ਦੇ ਰੂਪ ਵਿੱਚ ਚੰਦਰ ਨਾੜੀ ਹੈ ਅਤੇ ਸੱਜੇ ਪਾਸੇ ਪਿੰਗਲਾ ਨਾੜੀ ਦੇ ਰੂਪ ਵਿੱਚ ਸੂਰਜ ਨਾੜੀ। ਇਹਨਾਂ ਦੋਹਾਂ ਨਾੜੀਆਂ ਦੇ ਵਿੱਚਕਾਰ ਇਕ ਗੁਪਤ ਨਾੜੀ ਹੈ-ਜਿਸ ਨੂੰ ਸੁਖਮਨਾ ਨਾੜੀ ਆਖਦੇ ਨੇ। ਬ੍ਰਹਮ ਨਾੜੀ ਵੀ ਏਸੇ ਦਾ ਹੀ ਨਾਮ ਹੈ ਤੇ ਗੁਪਤ ਸਰਸਵਤੀ ਵੀ। ਇੜਾ ਨਾੜੀ ਵਿੱਚ ਦੀ ਅਪਾਨ ਰੂਪੀ ਸਵਾਸ ਚਲਦਾ ਹੈ ਅਤੇ ਪਿੰਗਲਾ ਨਾੜੀ ਵਿੱਚ ਦੀ ਪ੍ਰਾਨ ਰੂਪੀ ਸਵਾਸ। ਇੜਾ ਵਿੱਚ ਸਵਾਸ ਚਲਣ ਤੇ 'ਸਹ' ਧੁਨੀ ਸੁਣਾਈ ਦਿੰਦੀ ਹੈ ਤੇ ਪਿੰਗਲਾ ਵਿੱਚ ਸਵਾਸ ਚੱਲਣ ਤੇ 'ਹੰ' ਧੁਨੀ। 'ਹੰ' ਬੀਜ ਰੂਪੀ ਸ਼ਿਵ ਹੈ ਤੇ 'ਸਹ' ਸ਼ਕਤੀ। ਦੋਹਾਂ ਸੁਰਾਂ ਦੇ ਮਿਲਣ ਨਾਲ 'ਹੰਸਹ' ਧੁਨੀ ਬਣਦੀ ਹੈ ਜੋ 'ਅਜਪਾ ਜਾਪ' ਦੇ ਰੂਪ ਵਿੱਚ ਪ੍ਰਸਿੱਧ ਹੈ। ਜਗਤ ਦੀ ਰਚਨਾ ਵੇਲੇ ਪਰਮਾਤਮਾ ਦੀ ਸੰਸਾਰਮੁਖੀ ਪਰਮ ਸ਼ਕਤੀ ਪ੍ਰਾਣ ਵਾਯੂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੰਦੀ ਹੈ। ਪ੍ਰਾਣ ਤੇ ਅਪਾਨ ਪ੍ਰਾਣ ਵਾਯੂ ਦੇ ਉਹੋ ਦੋ ਅੰਸ਼ ਨੇ ਜੋ ਇਕ ਦੂਜੇ ਨੂੰ ਮਿਲਣ ਲਈ ਤਾਂਘਦੇ ਤੇ ਲਗਾਤਾਰ ਇਕ ਦੂਜੇ ਦਾ ਪਿੱਛਾ ਕਰਦੇ ਨੇ। ਪਰ ਦੋਹਾਂ ਦੀ ਗਤੀ ਇਕ ਦੂਸਰੇ ਦੇ ਵਿਪਰੀਤ ਹੋਣ ਕਰਕੇ ਇਹ ਆਪਸ ਵਿੱਚ ਮਿਲ ਕੇ ਇਕ ਨਹੀਂ ਹੋ ਪਾਉਂਦੇ। ਇਹਨਾਂ ਦਾ ਮੇਲ ਓਦੋਂ ਹੀ ਸੰਭਵ ਹੁੰਦਾ ਹੈ ਜਦੋਂ ਮਨੁੱਖ ਦੇ ਅੰਦਰ ਪਰਮਾਤਮਾ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ ਤੇ ਉਹ ਕਿਸੇ ਵੀ ਜੁਗਤ ਨਾਲ ਪ੍ਰਾਣ ਦੀ ਵਿਪਰੀਤ ਗਤੀ ਨੂੰ ਪਲਟ ਕੇ ਸਨਮੁਖ ਗਤੀ ਵਿੱਚ ਬਦਲਦਾ ਤੇ 'ਹੰਸਹ' ਤੋਂ 'ਸੋਹੰ' ਦੀ ਸਥਿਤੀ ਵਿੱਚ ਆਉਂਦਾ ਹੈ। ਪ੍ਰਾਣ ਸਾਧਨਾ ਦੁਆਰਾ 'ਹੰ' 'ਸਹ' (ਹੰਸਾ) ਮੰਤਰ ਓਦੋਂ ਬਣਨਾ ਅਰੰਭ ਹੁੰਦਾ ਹੈ ਜਦੋਂ ਪ੍ਰਾਣ ਤੇ ਅਪਾਨ ਮੂਲਾਧਾਰ ਚੱਕਰ ਵਿੱਚ ਆਪਸ ਵਿੱਚ ਮਿਲਣਾ ਸ਼ੁਰੂ ਕਰਦੇ ਨੇ ਤੇ ਉਨ੍ਹਾਂ ਦੇ ਮਿਲਣ ਨਾਲ ਕੁੰਭਕ ਹੋਣਾ ਸ਼ੁਰੂ ਹੋ ਜਾਂਦਾ ਹੈ। ਕੁੰਭਕ ਜਿਉਂ ਜਿਉਂ ਵਧਦਾ ਹੈ ਤੇ ਸੇਕ ਪੈਦਾ ਹੁੰਦਾ ਹੈ। ਉਸੇ ਸੇਕ ਨਾਲ ਮੂਲਾਧਾਰ ਵਿੱਚ ਮਾਇਆ ਦੇ ਪ੍ਰਭਾਵ ਕਾਰਨ ਬੇਸੁੱਧ ਪਈ ਕੁੰਡਲਿਨੀ ਜਾਗ ਉਠਦੀ ਹੈ ਤੇ ਉਹ ਸੁਖਮਨਾ ਨਾੜੀ ਵਿੱਚ ਪ੍ਰਵੇਸ਼ ਕਰਦੀ ਹੈ।''

ਪ੍ਰਸ਼ਨ – ''ਸਤਿ ਸੰਧਿ ਤੇ ਦੀਰਘ ਦਾੜ੍ਹ ਦੀ ਲੜਾਈ ਕਿੰਨਾ ਚਿਰ ਚੱਲਦੀ ਹੈ ਤੇ ਉਸਦਾ ਨਤੀਜਾ ?''

ਉਤੱਰ – ''ਦੀਰਘ ਦਾੜ੍ਹ-ਤਮੋ ਗੁਣ ਦੇ ਰੂਪ ਵਿੱਚ ਦੋਹਾਂ ਗੁਣਾਂ-ਸਤੋ ਤੇ ਰਜੋ-ਦੇ ਮੁਕਾਬਲੇ ਵਿੱਚ ਕਮਜ਼ੋਰ ਹੋਣ ਤੇ ਵੀ ਲਗਾਤਾਰ ਵੀਹ ਸਾਲ ਲੜਾਈ ਜਾਰੀ ਰੱਖਦਾ ਹੈ। ਸਤਿ ਸੰਧਿ ਆਪਣੀਆਂ ਤਿੰਨਾਂ ਸ਼ਕਤੀਆਂ-ਸੂਰਜ, ਅਗਨੀ ਤੇ ਚੰਦਰਮਾ ਦੇ ਆਸਰੇ ਪੂਰਾ ਮੁਕਾਬਲਾ ਕਰਦਾ ਹੈ। ਅੰਤ ਨੂੰ ਵੀਹ ਸਾਲਾਂ ਬਾਅਦ ਦੋਹਾਂ ਵਿੱਚੋਂ ਕੋਈ ਇਕ ਨਹੀਂ, ਸਗੋਂ ਦੋਵੇਂ ਧਿਰਾਂ ਹੀ ਡਿੱਗ ਪੈਂਦੀਆਂ ਹਨ। ਸਤਿ ਸੰਧਿ ਦੀਰਘ ਦਾੜ੍ਹ ਨੂੰ ਅਤੇ ਦੀਰਘ ਦਾੜ੍ਹ ਸਤਿ ਸੰਧਿ ਨੂੰ ਇਕੋ ਸਮੇਂ ਮਾਰ ਦਿੰਦੇ ਨੇ। ਅਤੇ ਜਿਸ ਥਾਂ ਤੇ ਅਤੇ ਜਿਸ ਲੋਹੇ ਦੀ ਖਣਕਾਰ ਨਾਲ ਦੋਵੇਂ ਮਰ ਜਾਂਦੇ ਨੇ ਉਸੇ ਲੋਹੇ ਦੀ ਖਣਕਾਰ ਵਿਚੋਂ ਤੇ ਉਸੇ ਸਥਾਨ ਤੋਂ ਅਗਨੀ ਰੂਪੀ ਜਵਾਲਾ ਪ੍ਰਗਟ ਹੋ ਜਾਂਦੀ ਹੈ।''

ਪ੍ਰਸ਼ਨ – ''ਇਸਦਾ ਕੀ ਅਰਥ ਸਮਝਿਆ ਜਾਵੇ।''

ਉਤੱਰ – ''ਦੋਹਾਂ ਰਾਜਿਆਂ ਦਾ ਮਰਨਾ-ਤਿੰਨਾਂ ਗੁਣਾਂ-ਸਤੋ, ਰਜੋ ਤੇ ਤਮੋ-ਦਾ ਮਰਨਾ ਜਾਂ ਸ਼ੁਧ ਹੋਣਾ ਤੇ ਅਗਨੀ ਜਾਂ ਬਿਜਲੀ ਰੂਪੀ ਜਵਾਲਾ ਦਾ ਪ੍ਰਗਟ ਹੋਣਾ-ਚੌਥੇ ਤੁਰੀਆ ਪਦ ਵਿੱਚ ਪਦਾਰਪਨ ਦੀ ਸੂਚਨਾ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿੱਚ ਇਹ ਘਟਨਾ ਇੰਜ ਵਾਪਰਦੀ ਹੈ –

''ਬੀਸ ਬਰਿਸ ਨਿਸੁ ਦਿਨ ਰਨ ਕਰਾ।
ਦੁਹੂੰ ਨ੍ਰਿਪਨ ਤੇ ਏਕ ਨਾ ਟਰਾ।
ਅੰਤ ਕਾਲ ਤਿਨ ਦੁਹੂੰ ਖਪਾਯੋ।
ਉਹਿ ਕੌ ਇਹ ਇਹ ਕੌ ਉਹੀ ਘਾਯੋ। ਭੁਯੰਗ ਛੰਦ
ਜਬੈ ਛੂਹਨੀ ਤੀਸ ਸਹਸ੍ਰ ਮਾਰੇ।
ਦੋਊ ਗਵਈ ਰਾਵ ਜੂਝੇ ਕਰਾਰੇ।
ਮਾਰਯੋ ਲੋਹ ਗਾਢੋ ਉਠੀ ਅਗਨੀ ਜਵਾਲਾ।
ਭਈ ਤੇਜ ਭੌਨੇ ਹੁਤੇ ਏਕ ਬਾਲਾ।
ਤਿਸੀ ਕੋਪ ਕੀ ਅਗਨੀ ਤੇ ਬਾਲ ਹ੍ਵੈ ਕੈ।
ਹਸੀ ਹਾਥ ਮੈ ਅਸਤ੍ਰ ਔ ਸਸਤ੍ਰ ਲੈ ਕੈ।
ਮਹਾਂ ਰੂਪ ਆਨੂਪ ਤਾਕੋ ਬਿਰਾਜੈ।
ਲਖੈ ਤੇਜ ਤਾ ਕੋ ਸ ਸਉ ਸੂਰ ਲਾਜੈ। ਚੌਪਈ
ਚਾਰਹੁ ਦਿਸਾ ਫਿਰੀ ਝਬ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।.....''

ਪ੍ਰਸ਼ਨ – ''ਇਹ ਬਾਲਾ ਕੌਣ ਹੈ ? ਕਿਸ ਦੀ ਪ੍ਰਤੀਕ ਹੈ ?''

ਉਤੱਰ – ''ਇਹੋ ਹੀ ਪਰਾ ਕੁੰਡਲਿਨੀ ਸ਼ਕਤੀ ਹੈ। ਮੂਲਾਧਾਰ ਚੱਕਰ ਵਿੱਚ ਪ੍ਰਾਣ-ਅਪਾਨ ਦੇ ਮਿਲਣ ਤੇ ਜੋ ਕੁੰਭਕ ਹੁੰਦਾ ਹੈ, ਉਸ ਵਿਚੋਂ ਜਾਗ ਕੇ ਪ੍ਰਗਟ ਹੋਣ ਵਾਲੀ ਕੁੰਡਲਿਨੀ ਸ਼ਕਤੀ-ਇਹੋ ਬਾਲਾ ਹੀ ਹੈ। ਇਸ ਦੇ ਪ੍ਰਗਟ ਹੋਣ ਤੋਂ ਪਹਿਲਾਂ ਕੁੰਭਕ ਅਵਸਥਾ ਵਿੱਚ ਜੀਵ ਦਾ ਅਤੇ ਪ੍ਰਾਣ ਅਪਾਨ ਦਾ ਰੂਪਾਂਤਰਣ ਹੋ ਕੇ ਏਸੇ ਪਰਾ ਕੁੰਡਲਿਨੀ ਵਿੱਚ ਲੈਅ ਹੋਣਾ ਸ਼ੁਰੂ ਹੋ ਜਾਂਦਾ ਹੈ। ਇਸ ਕੁੰਡਲਿਨੀ ਸ਼ਕਤੀ ਦੇ ਸਰੂਪ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਵਰਨਣ ਕੀਤਾ ਹੈ ਉਸ ਅਨੁਸਾਰ ਇਹ ਬਿਜਲੀ ਦੀ ਰੌ ਵਾਂਗ ਪ੍ਰਗਟ ਹੁੰਦੀ ਹੈ। ਰੂਪ ਇਸਦਾ ਐਸਾ ਅਨੁਪਮ ਹੈ ਕਿ ਸੈਂਕੜਿਆਂ ਸੂਰਜਾਂ ਦਾ ਤੇਜ ਵੀ ਇਸਦੇ ਸਾਹਮਣੇ ਸ਼ਰਮਾ ਜਾਵੇ। ਇਸ ਬਾਲਾ (ਮੁਟਿਆਰ) ਦਾ ਪ੍ਰਗਟ ਹੋ ਕੇ ਹੱਸਣਾ ਬਿਜਲੀ ਦੀ ਕੜਕ ਹੈ। ਯੋਗ ਸ਼ਾਸਤਰ ਅਨੁਸਾਰ ਕੁੰਡਲਿਨੀ ਦਾ ਆਕਾਰ ਸਾਢੇ ਤਿੰਨ ਕੁੰਡਲ ਮਾਰ ਕੇ ਬੇਸੁਧ ਪਈ ਨਾਗਣ ਵਾਲਾ ਹੈ – ਜੋ ਉਸਦੇ ਜਾਗਣ ਤੇ ਬਿਜਲੀ ਵਾਂਗ ਲਹਿਰਦੀ ਹੋਈ ਮੂਲਾਧਾਰ ਚੱਕਰ ਦੀ ਪਰਕਰਮਾ ਕਰਦੀ ਹੈ ਤੇ ਫਿਰ ਸੁਖਮਨਾ ਨਾੜੀ ਵਿੱਚ ਪ੍ਰਵੇਸ਼ ਕਰ ਜਾਂਦੀ ਹੈ। ਏਸੇ ਕਰਕੇ ਇਸਦਾ ਨਾਮ ਤੜਿਤ ਸ਼ਕਤੀ ਵੀ ਹੈ। ਉਸ ਦੇ ਨਾਲ ਹੀ ਸੂਖਮ ਮਨ, ਜੀਵ ਤੇ ਸੂਖਮ ਹੋ ਕੇ ਸ਼ੁੱਧ ਹੋ ਰਿਹਾ ਪ੍ਰਾਣ ਵੀ ਸੁਖਮਨਾ ਵਿੱਚ ਪ੍ਰਵੇਸ਼ ਕਰ ਜਾਂਦੇ ਹਨ। ਗੁਰ ਗੋਬਿੰਦ ਸਿੰਘ ਜੀ ਨੇ ਇਸ ਸਭ ਨੂੰ ਇੰਜ ਬਿਆਨ ਕੀਤਾ ਹੈ :-

ਤਿਸੀ ਕੋਪ ਕੀ ਅਗਨੀ ਤੇ ਬਾਲ ਹ੍ਵੈ ਕੈ।
ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ।
ਮਹਾਂ ਰੂਪ ਆਨੂਪ ਤਾਕੋ ਬਿਰਾਜੈ।
ਲਖੈ ਤੇਜ ਤਾ ਕੋ ਸ ਸਉ ਸੂਰ ਲਾਜੈ। ਚੌਪਈ
ਚਾਰਹੁ ਦਿਸਾ ਫਿਰਿ ਝਬ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।
ਐਸ ਨ ਕਤਹੂੰ ਪੁਰਖ ਨਿਹਾਰਾ।
ਨਾਥ ਕਰੈ ਜਿਹ ਆਪੁ ਸੁਧਾਰਾ।
ਫਿਰ ਜਿਯ ਮੈ ਇਹ ਭਾਂਤਿ ਬਿਚਾਰੀ।
ਬਰੌ ਜਗਤ ਕੇ ਪਤਿਹਿ ਸੁਧਾਰੀ।
ਤਾਤੈ ਕਰੌ ਦੀਨ ਹ੍ਵੈ ਸੇਵਾ।
ਹੋਇ ਪ੍ਰਸੰਨ ਕਾਲਿਕਾ ਦੇਵਾ।
ਅਧਿਕ ਸੁਚਿਤ ਹ੍ਵੈ ਕੀਏ ਸੁਮੰਤ੍ਰਾ।
ਭਾਂਤਿ ਭਾਂਤਿ ਤਨ ਲਿਖਿ ਲਿਖਿ ਜੰਤ੍ਰਾ।

ਕ੍ਰਿਪਾ ਕਰੀ ਜਗ ਮਾਤ ਭਵਾਨੀ।
ਇਹ ਬਿਧ ਬਤਿਯਾ ਤਾਂਹਿ ਬਖਾਨੀ।
ਕਰਿ ਜਿਨਿ ਸੋਕ ਹ੍ਰਿਦੈ ਤੇ ਪੁਤ੍ਰੀ।
ਨਿਰੰਕਾਰ ਬਰਿ ਹੈ ਤੁਹਿ ਅੱਤਰੀ।
ਤਾ ਕਾ ਧਯਾਨ ਆਜੁ ਨਿਸੁ ਧਰਿਯਹੁ।
ਕਹਿ ਹੈ ਜੁ ਕਛੁ ਸੋਈ ਤੁਮ ਕਰਿਯਹੁ।
ਜਬ ਅਸ ਬਰ ਤਿਹ ਦਿਯੋ ਭਵਾਨੀ।
ਪ੍ਰਫੁਲਿਤ ਭਈ ਜਗਤ ਕੀ ਰਾਣੀ।
ਅਤਿ ਪਵਿਤ੍ਰ ਨਿਸਿ ਹ੍ਵੈ ਛਿਤ ਸੋਈ।
ਜਿਹਠਾ ਔਰ ਨਾ ਦੂਸਰ ਕੋਈ।
ਅਰਧ ਰਾਤ੍ਰਿ ਬੀਤਤ ਭੀ ਜਬ ਹੀਂ।
ਆਗਯਾ ਭਈ ਨਾਥ ਕੀ ਤਬ ਹੀਂ।
ਸ੍ਵਾਸ ਬੀਰਜ ਦਾਨਵ ਜਬ ਮਰਿ ਹੈਂ।
ਤਿੰਹ ਪਾਛੈ ਸੁੰਦਰਿ ਮੁਹਿ ਬਰਿ ਹੈਂ।
ਇਹ ਬਿਧਿ ਤਿਹ ਆਗਯਾ ਜਬ ਭਈ।
ਦਿਨ ਮਹਿ ਚੜਯੋ ਹੈਨਿ ਮਿਟਿ ਗਈ।
ਸਾਜ ਸਸਤ੍ਰ ਚੰਚਲਾ ਤਬ ਹੀਂ।
ਰਨ ਕੌ ਚਲੀ ਸਾਥ ਲੈ ਤਬ ਹੀਂ।''

''ਬਾਲਾ ਰੂਪੀ ਕੁੰਡਲਿਨੀ ਦੀ ਇੱਛਾ ਹੁੰਦੀ ਹੈ ਕਿ ਉਸ ਨੂੰ ਐਸਾ ਪਤੀ ਮਿਲੇ ਜਿਸ ਦਾ ਸਾਨੀ ਹੋਰ ਕੋਈ ਨਾ ਹੋਵੇ। ਅਤੇ ਉਹ ਪਰਮੇਸਰ ਆਪ ਹੀ ਹੋ ਸਕਦਾ ਹੈ। ਇਸ ਇੱਛਾ ਅਧੀਨ ਉਹ ਭਾਂਤ ਭਾਂਤ ਦੇ ਮੰਤ੍ਰਾਂ ਦਾ ਜਪ ਕਰਦੀ ਤੇ ਤਨ ਉਪਰ ਜੰਤਰ ਵਾਹੁੰਦੀ ਹੈ। ਇਸ ਕ੍ਰਿਆ ਦੀ ਬਦੌਲਤ ਕਾਲਿਕਾ ਸ਼ਕਤੀ ਪ੍ਰਗਟ ਹੁੰਦੀ ਤੇ ਉਸ ਨੂੰ ਨਿਰੰਕਾਰ ਰੂਪੀ ਪਤੀ ਦੇ ਮਿਲਣ ਦਾ ਵਰ ਦਿੰਦੀ ਹੈ। ਉਸ ਦੇ ਕਹਿਣ ਅਨੁਸਾਰ ਹੀ ਉਹ ਉਸੇ ਰਾਤ ਪਰਮੇਸਰ ਦਾ ਧਿਆਨ ਕਰਦੀ ਹੈ ਤੇ ਠੀਕ ਅੱਧੀ ਰਾਤ ਦੇ ਮਿਲਣ ਛਿਣ ਵਿੱਚ ਉਸ ਨੂੰ ਪਰਮੇਸਰ ਵੱਲੋਂ ਹੁੰਗਾਰਾ ਮਿਲਦਾ ਹੈ ਕਿ ਸਵਾਸ ਬੀਰਜ ਦੇ ਮਰਨ ਤੇ ਹੀ ਉਸਦੀ ਨਿਰੰਕਾਰ ਨੂੰ ਪਤੀ ਰੂਪ ਵਿੱਚ ਪਾਉਣ ਦੀ ਇੱਛਿਆ ਪੂਰੀ ਹੋਵੇਗੀ।''

ਪ੍ਰਸ਼ਨ – ''ਇਹ ਸਵਾਸ ਬੀਰਜ ਕੌਣ ਹੈ ?''

ਉੱਤਰ – ''ਇਹ ਕਾਲ ਰੂਪ ਪ੍ਰਾਣ ਵਾਯੂ ਹੀ ਹੈ ਜੋ ਕੁਝ ਹੱਦ ਤੱਕ ਸੂਖਮ ਤਾਂ ਹੋ ਗਈ ਹੈ ਪਰ ਅਜੇ ਉਸਦੀ ਹੋਰ ਸੁੱਧੀ ਹੋਣ ਵਾਲੀ ਹੈ। ਜਦੋਂ ਪ੍ਰਾਣ ਏਨਾ ਸੂਖਮ ਤੇ ਸ਼ੁੱਧ ਹੋ ਜਾਏ ਕਿ ਆਪਣੇ ਆਪ ਲੰਮੇ ਸਮੇਂ ਦਾ ਕੁੰਭਕ ਬਣ ਜਾਵੇ ਤਾਂ ਉਸਦੇ ਫਲਸਰੂਪ ਸਮਾਧੀ ਦੀ ਅਵਸਥਾ ਆ ਜਾਂਦੀ ਹੈ। ਉਸ ਵੇਲੇ ਮਨ ਤੇ ਪ੍ਰਾਣ ਦੋਵੇਂ ਹੀ ਹਿਰਦੇ ਦੇ 'ਦਹਰ ਆਕਾਸ਼' ਵਿੱਚ ਵਿਸ਼ਰਾਮ ਦੀ ਅਵਸਥਾ ਵਿੱਚ ਆ ਜਾਂਦੇ ਨੇ। ਓਦੋਂ ਹੀ ਬਾਹਰੀ ਇੰਦ੍ਰੀਆਂ ਤੇ ਬਾਹਰੀ ਵਿਸ਼ਿਆਂ ਵੱਲੋਂ ਮਨ ਹਟਦਾ ਤੇ ਉਸਦੀ ਉਰਧ ਗਤੀ ਸ਼ੁਰੂ ਹੁੰਦੀ ਹੈ। ਇਹੋ ਅਵਸਥਾ ਹੀ ਚੌਥੀ ਤੁਰੀਯਾ ਅਵਸਥਾ ਹੁੰਦੀ ਹੈ। ਆਗਿਆ ਚੱਕਰ ਤੱਕ ਕਾਲ ਦੀਆਂ ਸਥੂਲ ਅਨੰਤ ਮਾਤ੍ਰਾ ਸਿਮਟ ਕੇ ਇਕ ਮਾਤ੍ਰਾ ਬਣ ਜਾਂਦੀਆਂ ਹਨ। ਉਸ ਤੋਂ ਉਪਰ ਫਿਰ ਕਾਲ ਦੀ ਇਕ ਮਾਤ੍ਰਾ ਵੀ ਟੁੱਟ ਕੇ ਅੱਧੀ ਮਾਤ੍ਰਾ ਬਣਦੀ ਹੈ ਤੇ ਫਿਰ ਅੱਧੀਓਂ ਅੱਧੀ ਤੇ ਉਸ ਤੋਂ ਬਾਅਦ ਅੱਧੀ ਮਾਤ੍ਰਾ ਦੇ ਕ੍ਰਮ ਅਨੁਸਾਰ ਉਹ ਕਾਲ ਦੀਆਂ ਮਾਤ੍ਰਾ ਟੁੱਟਦੀਆਂ ਜਾਂਦੀਆਂ ਹਨ। ਅੰਤ ਉਨਮਨ ਅਵਸਥਾ ਆ ਜਾਂਦੀ ਹੈ। ਉਥੇ ਉਨਮਨਾ ਹੀ ਮਹਾਕਾਲ ਜਾਂ ਕਾਲੀ ਹੈ – ਜੋ ਕਾਲ ਦਾ ਗ੍ਰਾਸ ਕਰ ਲੈਂਦੀ ਹੈ। ਓਦੋਂ ਹੀ ਉਸ ਬਾਲਾ ਦਾ ਮਹਾਕਾਲ ਵਿੱਚ ਪੂਰਨ ਲੈਅ ਹੁੰਦਾ ਹੈ। ਉਥੋਂ ਅੱਗੇ ਫਿਰ ਮਹਾਕਾਲ ਹੀ ਬਾਕੀ ਰਹਿੰਦਾ ਹੈ। ਪਰਮਾਤਮਾ ਦੇ ਹੁਕਮ ਅਨੁਸਾਰ ਉਹ ਕੁੰਡਲਿਨੀ ਰੂਪੀ ਬਾਲਾ ਰਣ ਛੇਤਰ ਵਿੱਚ ਪਹੁੰਚ ਕੇ ਘੋਰ ਜੁੱਧ ਕਰਦੀ ਹੈ। ਉਹ ਜੁੱਧ ਅਸਲ ਵਿੱਚ ਮਨੁੱਖ ਦੀਆਂ ਚੰਗੀਆਂ ਮੰਦੀਆਂ – ਦੈਵੀ ਤੇ ਦਾਨਵੀ ਬਿਰਤੀਆਂ ਵਿਚਕਾਰ ਹੀ ਹੁੰਦਾ ਹੈ। ਇਨ੍ਹਾਂ ਬਿਰਤੀਆਂ ਤੇ ਸੰਕਲਪਾਂ ਵਿਕਲਪਾਂ ਦੀ ਉਪਜ ਉਨ੍ਹਾਂ ਪੰਜਾਹ ਅੱਖਰਾਂ ਵਿਚੋਂ ਇਕ 'ਅ' ਕਾਰ ਨੂੰ ਛੱਡ ਕੇ ਉਨੰਜਾ ਅੱਖਰਾਂ ਤੋਂ ਹੀ ਹੁੰਦੀ ਹੈ ਜਿਨ੍ਹਾਂ ਅੱਖਰਾਂ ਤੋਂ ਇਸ ਜਗਤ ਦੀ ਉਤਪਤੀ ਹੁੰਦੀ ਹੈ। ਇਨ੍ਹਾਂ ਅੱਖਰਾਂ ਵਿਚੋਂ ਅਨੇਕਾਂ ਤਰ੍ਹਾਂ ਦੀਆਂ ਰਿਸ਼ਮਾਂ ਦੇ ਰੂਪ ਵਿੱਚ ਇਹ ਬਿਰਤੀਆਂ ਜਨਮ ਲੈਂਦੀਆਂ ਰਹਿੰਦੀਆਂ ਨੇ। ਕੁੰਡਲਿਨੀ ਦੀ ਇਹ ਸੰਘਰਸ਼ ਯਾਤ੍ਰਾ ਪੰਜਾਹ ਅੱਖਰਾਂ ਤੋਂ ਬਣੇ ਛੇ ਚੱਕਰਾਂ ਨੂੰ ਤੋੜਣ, ਉਨ੍ਹਾਂ ਅੱਖਰਾਂ ਨੂੰ ਆਪਣੇ ਤਾਪ ਨਾਲ ਪੰਘਾਰ ਕੇ ਨਾਦ ਬਿੰਦੂ ਵਿੱਚ ਬਦਲਣ ਤੇ ਮੂਧੇ ਪਏ ਕੰਵਲਾਂ ਨੂੰ ਸਿੱਧਿਆਂ ਕਰਕੇ ਖਿੜਾਉਣ ਦੀ ਯਾਤਰਾ ਹੈ। ਇਸ ਸਿਲਸਿਲੇ ਵਿੱਚ ਸੁਖਮਨਾ ਦੇ ਅੰਦਰ ਹੀ ਸਥਿਤ ਪੰਜ ਸਥੂਲ ਭੂਤਾਂ – ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਨੂੰ ਸ਼ੁੱਧ ਕਰਨਾ ਜਰੂਰੀ ਹੈ। ਇਨ੍ਹਾਂ ਪੰਜਾਂ ਭੂਤਾਂ ਦੀਆਂ ਤਨ ਮਾਤਰਾ ਜਾਂ ਸੂਖਮ ਗੁਣ – ਗੰਧ, ਰਸ, ਰੂਪ, ਸਪਰਸ਼ ਤੇ ਸ਼ਬਦ ਮਨੁੱਖ ਨੂੰ ਸਹਿਜੇ ਹੀ ਆਪਣੇ ਆਕਰਸ਼ਣ ਤੋਂ ਮੁਕਤ ਨਹੀਂ ਹੋਣ ਦਿੰਦੀਆਂ। ਇਸੇ ਤਰ੍ਹਾਂ ਬ੍ਰਹਮਾ, ਵਿਸ਼ਣੂ, ਮਹੇਸ਼ ਤਿੰਨ ਗੁਣ ਵੀ ਮਨੁੱਖ ਨੂੰ ਸੌਖਿਆਂ ਹੀ ਆਪਣੇ ਘੇਰੇ ਤੋਂ ਬਾਹਰ ਨਹੀਂ ਜਾਣ ਦਿੰਦੇ। ਪਰ ਜਦੋਂ ਮਨੁੱਖ ਆਪਣੇ ਜੋਤ ਸਰੂਪ ਬਾਰੇ ਸਜਗ ਹੋ ਜਾਂਦਾ ਹੈ ਤੇ ਪਰਮਾਤਮਾ ਨਾਲ ਇਕ ਰਸ ਹੋਣ ਦਾ ਅਣਥੱਕ ਜਤਨ ਕਰਦਾ ਹੈ ਤਾਂ ਇਹ ਬ੍ਰਹਮਾ, ਵਿਸ਼ਣੂ, ਮਹੇਸ਼ ਉਸਦੀ ਸਹਾਇਤਾ ਤੇ ਵੀ ਆ ਜਾਂਦੇ ਹਨ। ਛਿਆਂ ਚੱਕਰਾਂ ਵਿਚੋਂ ਪੰਜ ਸਥੂਲ ਭੂਤ ਚੱਕਰਾਂ ਤੋਂ ਇਲਾਵਾ ਛੇਵਾਂ ਚੱਕਰ ਮਨ ਜਾਂ ਚਿੱਤ ਦਾ ਹੈ। ਇਸ ਨੂੰ ਸ਼ੁੱਧ ਕਰਨਾ ਜਾਂ ਤੋੜਨਾ ਸਭ ਤੋਂ ਕਠਿਨ ਕਾਰਜ ਹੈ। ਜਿਸ ਵਿੱਚ ਪਰਮਾਤਮਾ ਰੂਪੀ ਗੁਰੂ ਦੇ ਅਨੁਗ੍ਰਹਿ ਤੋਂ ਬਿਨਾ ਸਫਲਤਾ ਨਹੀਂ ਮਿਲਦੀ। ਕੁੰਡਲਿਨੀ ਰੂਪੀ ਉਹ ਬਾਲਾ ਘੋਰ ਸੰਘਰਸ਼ ਕਰਦੀ ਹੈ। ਪਰ ਇਕੱਲਿਆਂ ਉਸ ਨੂੰ ਸਫਲਤਾ ਨਹੀਂ ਮਿਲਦੀ। ਥੱਕ ਹੰਭ ਕੇ ਉਹ ਫਿਰ ਮਹਾਕਾਲ ਦਾ ਆਵਾਹਨ ਕਰਦੀ ਤੇ ਉਸ ਨੂੰ ਸਹਾਇਤਾ ਲਈ ਪੁਕਾਰਦੀ ਹੈ।''

''ਮਹਾਕਾਲ ਉਸਦੀ ਪੁਕਾਰ ਸੁਣ ਕੇ ਪ੍ਰਗਟ ਹੁੰਦੇ ਨੇ ਤੇ ਆਪ ਉਸ ਜੰਗ ਵਿੱਚ ਸ਼ਾਮਲ ਹੋ ਜਾਂਦੇ ਨੇ। ਸਭ ਦੇਵ ਦੇਵੀਆਂ ਵੀ ਉਨ੍ਹਾਂ ਨਾਲ ਰਲ ਕੇ ਦਾਨਵੀ ਸ਼ਕਤੀਆਂ ਵਿਰੁੱਧ ਲੜਦੇ ਹਨ। ਮਹਾਕਾਲ ਦਾ ਪ੍ਰਗਟ ਹੋਣਾ ਹੀ ਉਸ ਬਾਲਾ ਲਈ ਪਰਮੇਸ਼ਵਰ ਰੂਪੀ ਪਤੀ ਦਾ ਪ੍ਰਾਪਤ ਹੋਣਾ ਹੈ। ਪਰਮੇਸਵਰ (ਮਹਾਕਾਲ) ਦੇ ਪ੍ਰਗਟ ਹੋ ਕੇ ਜੰਗ ਕਰਨ ਤੋਂ ਬਾਅਦ ਫਿਰ ਇਸ ਚਰਿਤ੍ਰ ਵਿੱਚ ਉਸਦਾ ਕਿਧਰੇ ਕੋਈ ਜਿਕਰ ਨਹੀਂ ਆਉਂਦਾ। ਕਾਲ ਰੂਪ ਵਿੱਚ ਉਸ ਬਾਲਾ ਦਾ ਮਹਾਕਾਲ ਵਿੱਚ ਲੈਅ ਹੋ ਜਾਂਦਾ ਹੈ। ਦਾਨਵ ਤੇ ਉਨ੍ਹਾਂ ਦੀਆਂ ਸ਼ਕਤੀਆਂ ਦਾ ਮਹਾਕਾਲ ਵਿਨਾਸ਼ ਕਰਦੇ ਨੇ, ਪਰ ਫਿਰ ਉਨ੍ਹਾਂ ਨੂੰ ਆਪਣੇ ਅੰਦਰੋਂ ਹੀ ਪ੍ਰਗਟ ਕਰ ਲੈਂਦੇ ਨੇ। ਉਹ ਕਈ ਵਾਰ ਸੋਚਦੇ ਨੇ ਕਿ ਇਹ ਜੰਗ ਖਤਮ ਕਰ ਦਿਆਂ, ਸਭ ਵਿਰੋਧੀ ਸ਼ਕਤੀਆਂ ਦਾ ਆਕਰਸ਼ਣ ਕਰ ਲਵਾਂ। ਪਰ ਫਿਰ ਆਪਣੇ ਸ੍ਵਾਤੰਤ੍ਰਯ ਆਪਣੇ ਕਰਤਾ–ਹਰਤਾ ਹੋਣ ਦੇ ਅਹਿਸਾਸ ਤੇ ਆਨੰਦ ਮਾਨਣ ਕਾਰਨ–ਉਨ੍ਹਾਂ ਦਾ ਹੋਰ ਲੀਲਾ ਕਰਨ ਨੂੰ ਜੀਅ ਕਰ ਆਉਂਦਾ ਹੈ। ਉਹ ਫਿਰ ਫਿਰ ਸਭ ਸ਼ਕਤੀਆਂ ਦਾ ਆਕਰਸ਼ਣ ਕਰਦੇ ਤੇ ਫਿਰ ਫਿਰ ਉਨ੍ਹਾਂ ਦਾ ਵਿਕਰਸ਼ਣ ਕਰਦੇ ਹੋਏ ਉਨ੍ਹਾਂ ਨਾਲ ਜੰਗ ਕਰਦੇ ਹਨ।''

ਅੰਤ ਤੇ ਉਨ੍ਹਾਂ ਦੇ ਮਨ ਵਿਚ ਆਉਂਦਾ ਹੈ ਕਿ ਸੰਤ ਜਨਾਂ ਦਾ ਉਧਾਰ ਕੀਤਾ ਜਾਵੇ। ਉਸ ਸਮੇਂ ਦਾ ਵਰਨਣ ਸਤਿਗੁਰੂ ਜੀ ਇੰਜ ਕਰਦੇ ਹਨ –

''ਪੁਨਿ ਰਾਛਸ ਕਾ ਕਾਟਾ ਸੀਸਾ।
ਸ੍ਰੀ ਅਸਿਕੇਤ ਜਗਤ ਕੇ ਈਸਾ।
ਪੁਹਪਨ ਬ੍ਰਿਸਟਿ ਗਗਨ ਤੇ ਭਈ।
ਸਭਹਿਨ ਆਨਿ ਬਧਾਈ ਦਈ।
ਧੰਨਯ ਧੰਨਯ ਲੋਗਨ ਕੇ ਰਾਜਾ।

# ਪਾਵਨ ਵਿਸਾਖੀ

- ਮੋਹਨ ਸਿੰਘ ਮਤਵਾਲਾ

ਜਦ ਕਲਗੀਧਰ ਦਸ਼ਮੇਸ਼ ਨੇ, ਉਚੀ ਲਾਈ ਉਡਾਣ,
ਤਦ ਜ਼ੁਲਮ ਦੀ ਚੱਕੀ ਪਿਸ ਰਿਹਾ, ਤੱਕਿਆ ਹਿੰਦੁਸਤਾਨ।
ਵੈਰੀ ਬਣ ਗਏ ਜਾਨ ਦੇ, ਜੋ ਸਨ ਪਹਿਰੇਦਾਰ,
ਆਗੂ ਹੋ ਗਏ ਲਾਲਚੀ, ਆਪਣੇ ਫਰਜ਼ ਵਿਸਾਰ।

ਧਰਮ ਕਰਮ ਦੇ ਨਾਮ ਤੇ, ਠੱਗੀ ਰਹੀ ਸੀ ਚੱਲ,
ਥਾਂ ਜੋ ਹੰਸਾਂ ਵਾਸਤੇ, ਲਈ ਉਹ ਬਗਲਿਆਂ ਮੱਲ।
ਔਰੰਗਾ ਦਿੱਲੀ ਤਖ਼ਤ ਤੇ, ਬਹਿ ਜ਼ੁਲਮ ਕਮਾਵੇ ਢੇਰ,
ਜਿਉਂ ਹਿੰਦ ਨਿਮਾਣੀ ਗਊ ਨੂੰ, ਲਿਆ ਕਸਾਈਆਂ ਘੇਰ।

ਗੀਦੀ ਬਣ ਗਏ ਮਰਦ ਸਨ, ਡਰ ਡਰ ਡੱਟ ਟਪਾਣ,
ਜਿਉਂ ਬਾਜ ਨੂੰ ਆਉਂਦਾ ਤੱਕ ਕੇ, ਚਿੜੀਆਂ ਜਿੰਦ ਲੁਕਾਣ।
ਜਾਬਰ ਖੋਹੀ ਜਾਂਵਦੇ, ਧਨ ਮਾਲ ਤੇ ਅਣਖ,
ਹਿੰਦੂ ਕੰਬਦੇ ਜ਼ੁਲਮ ਤੋਂ, ਚੁਕ ਨਾ ਸਕਣ ਧਨਖ।

ਲੁਕ ਗਏ ਦੇਵੀ ਦੇਵਤੇ, ਕੰਧਰਾਂ ਦੇ ਵਿਚਕਾਰ,
ਬੇੜੀ ਡੋਲੇ ਧਰਮ ਦੀ, ਕਿੱਦਾਂ ਲੱਗੇ ਪਾਰ ?
ਸਭੋ ਕੁਝ ਇਹ ਤੱਕ ਕੇ, ਸੋਚਿਆ ਇਹ ਦਸ਼ਮੇਸ਼,
ਜ਼ੁਲਮ ਦੀ ਹੁਣ ਪਕੜ ਚੋਂ, ਕਢੀਏ ਆਪਣਾ ਦੇਸ਼।

ਵੈਸਾਖੀ ਵਾਲੇ ਪੁਰਖ ਤੇ, ਲਾ ਕੇ ਇਕ ਦੀਵਾਨ,
'ਸੀਸ ਭੇਟ' ਦਾ ਸਤਿਗੁਰਾਂ, ਕੀਤਾ ਕਾਜ ਮਹਾਨ।
ਪੰਜ ਪਿਆਰੇ ਸਾਜ ਕੇ, ਕੀਤਾ ਪੰਥ ਤਿਆਰ,
ਊਚ ਨੀਚ ਸਭ ਮੇਟ ਕੇ, ਕੀਤੇ ਕੁਲ ਸਰਦਾਰ।

ਦੋਇ ਆਲਮ ਦੇ ਪਾਤਸ਼ਾਹ, ਮਿਹਰਾਂ ਦੇ ਸੁਲਤਾਨ,
ਸਾਧ ਸੰਗਤ ਦੇ ਸਾਹਮਣੇ, ਲਗੇ ਇਉਂ ਫੁਰਮਾਨ।
ਜਨਤਾ ਦਾ ਮੈਂ ਦਾਸ ਹਾਂ, ਜਨਤਾ ਮੇਰਾ ਰੂਪ,
ਮੈਂ ਕਿਰਤੀ ਕਾਮੇ ਦੇਸ਼ ਦੇ, ਹਨ ਕਰਨੇ ਸਾਰੇ ਭੂਪ।

ਮੈਂ ਰਹਿਣ ਦਾ ਦੇਣੇ ਵਿਤਕਰੇ, ਊਚ ਨੀਚ ਦੇ ਕੁਲ,
ਤੇ ਸਾਮਰਾਜੀਏ ਮਹਿਲ ਦੇ, ਹਨ ਦੀਵੇ ਕਰਨੇ ਗੁਲ।
ਪੰਥ ਨਵਾਂ ਜੋ ਸਾਜਿਆ, ਕਰੂ ਜਬਰ ਦਾ ਨਾਸ,
ਰੱਖ ਕੇ ਟੇਕ ਅਕਾਲ ਦੀ, ਕੰਮ ਕਰੇਗਾ ਰਾਸ।

ਸੰਤ ਸਿਪਾਹੀ ਬਣਨਗੇ, ਮੇਰੇ ਇਹ ਬਲਬੀਰ,
ਜ਼ੁਲਮ ਦੇ ਪਰਬਲ ਸ਼ੇਰ ਨੂੰ, ਦੇਣਗੇ ਹੱਥੀਂ ਚੀਰ।
ਸਾਂਝੀ ਵਾਲ ਸਦਾਇ ਕੇ, ਛਕਣਗੇ ਸਾਰੇ ਵੰਡ,
ਆਪੋ ਵਿੱਚ ਇਹ ਰਹਿਣਗੇ, ਜਿਉਂ ਹੋਵੇ ਖੀਰ 'ਚ ਖੰਡ।

ਬੇ-ਅਣਖੇ ਦਾ ਦੇਸ਼ ਵਿੱਚ, ਕੀ ਹੈ ਦੱਸੋ ਜੀਣ,
ਇਹ ਅਣਖੀਲੇ ਸੂਰਮੇ, ਮੰਨਣਗੇ ਨਾ ਈਨ।
ਜਿੰਨਾ ਚਿਰ ਇਹ ਰਹਿਣਗੇ, ਆਪੋ ਵਿੱਚ ਰਫੀਕ,
ਪੈ ਨ ਸਕੂ ਫੁਟ ਦੀ, ਓਨਾ ਚਿਰ ਕੋਈ ਲੀਕ।

ਵਾਹ ਵਾਹ ਮਰਦ ਅਗੰਮੜੇ, ਕੀਤਾ ਖੂਬ ਕਮਾਲ,
ਜੋ ਕੁਝ ਮੂੰਹੋਂ ਆਖਿਆ, ਦਿੱਤਾ ਕਰ ਵਿਖਾਲ।
ਪਾਏ ਸਿੰਘਾਂ ਜੋ ਪੂਰਨੇ, ਸਭਨਾਂ ਨੂੰ ਹੈ ਗਿਆਨ,
ਮਨੁੱਖਤਾ ਦੀ ਜੱਗ ਵਿੱਚ, ਕੀਤੀ ਉਚੀ ਸ਼ਾਨ।

ਢਹਿੰਦੀ ਕਲਾ ਵਿੱਚ ਜਾ ਰਿਹਾ, ਤੱਕ ਕੇ ਸਿੱਖ ਸਮਾਜ,
ਫੇਰ ਵਿਸਾਖੀ ਪੁਰਬ ਤੇ, ਰਾਮ ਸਿੰਘ ਮਹਾਰਾਜ।
ਭੈਣੀ ਸਾਹਿਬ ਵਿੱਚ ਉਨ੍ਹਾਂ, ਲਾਇਆ ਇਕ ਦੀਵਾਨ,
ਅੰਮ੍ਰਿਤ ਦੀ ਉਹ ਦਾਤ ਨੂੰ, ਲਗੇ ਫਿਰ ਵਰਤਾਨ।

ਸੰਤ ਸਿਪਾਹੀ ਬਨਣ ਲਈ, ਦਿੱਤਾ ਫਿਰ ਉਪਦੇਸ਼,
ਸੇਵਾ, ਨੇਕ ਕਮਾਈ ਨੂੰ, ਰੱਖੋ ਮੁਖ ਹਮੇਸ਼।
ਦੇਸ਼ ਆਜ਼ਾਦ ਕਰਾਉਣ ਲਈ, ਕਰਦੇ ਰਹੁ ਸੰਗਰਾਮ,
ਵਿੱਚ ਗੁਲਾਮੀ ਮਿੱਤਰੋ, ਕਰਨਾ ਨਹੀਂ ਆਰਾਮ।

ਸਿਰ ਤੇ ਸਖਤੀ ਸਹਿ ਕੇ, ਰੱਖਿਆ ਜਾਰੀ ਘੋਲ,
ਆਪਣੇ ਦੇਸ਼ ਦੇ ਬਦਲੇ, ਖੂਬ ਨਿਭਾਇਆ ਰੋਲ।
ਜੋ ਕੁਝ ਕੀਤਾ ਕੂਕਿਆਂ, ਉਹ ਹੈ ਅੱਜ ਪਰਤੱਖ,
ਤੋਪਾਂ ਅੱਗੇ ਡੱਟ ਗਏ, ਟੇਕ ਅਕਾਲ ਤੇ ਰੱਖ।

ਵਾਹ ਵਾਹ ! ਸਿਰਲੱਥ ਕੂਕਿਓ, ਧੰਨ ਤੁਹਾਡੀ ਘਾਲ,
ਕਰਨੀ ਤੱਕ ਕੇ ਤੁਸਾਂ ਦੀ, ਨਿਵੇਂ ਅਕਾਸ਼ ਪਤਾਲ।
ਜਿੰਨਾ ਚਿਰ ਇਹ ਰਹਿਣਗੇ, ਸੂਰਜ, ਚੰਨ, ਅਸਮਾਨ,
ਚੀਨੀ ਵਾਲੇ ਗੁਰੂ ਦਾ, ਹੁੰਦਾ ਰਹੂ ਸਨਮਾਨ।

ਅੱਜ ਵਿਸਾਖੀ ਪੁਰਬ ਤੇ, ਕਰੀਏ ਸੋਚ ਸੋਚ ਵਿਚਾਰ,
ਸਿੰਘੋ ! ਆਪਣੇ ਹਾਲ ਤੇ, ਲਈਏ ਝਾਤੀ ਮਾਰ।
ਗੁਰ ਦੇ ਸੱਚੇ ਸਿੱਖ ਹਾਂ, ਜਾਂ ਕਿ ਨਾਮ ਧਰੀਕ ?
ਅੰਮ੍ਰਿਤ ਵਰਗੀ ਦਾਤ ਨੂੰ, ਲਾਉਂਦੇ ਤੇ ਨਹੀਂ ਲੀਕ ?

ਦੁਸਟਨ ਦਾਹ ਗ੍ਰੀਬ ਨਿਵਾਜਾ।
ਅਖਲ ਭਵਨ ਕੇ ਸਿਰਜਨ ਹਾਰੇ।
ਦਾਸ ਜਾਨਿ ਮੁਹਿ ਲੇਹੁ ਉਬਾਰੇ।..."

ਅਤੇ ਫਿਰ ਅੰਤ ਤੇ ਜਾ ਕੇ ਲਿਖਦੇ ਹਨ -

"ਖੜਗ ਕੇਤ ਮੈ ਸਰਨਿ ਤਿਹਾਰੀ।
ਆਪ ਹਾਥ ਦੈ ਲੇਹੁ ਉਬਾਰੀ।
ਸਰਬ ਠੌਰ ਮੋ ਹੋਹੁ ਸਹਾਈ।
ਦੁਸਟ ਦੋਖ ਤੇ ਲੇਹੁ ਬਚਾਈ।
ਕ੍ਰਿਪਾ ਕਰੀ ਹਮ ਪਰ ਜਗ ਮਾਤਾ।
ਗ੍ਰੰਥ ਕਰਾ ਪੂਰਨ ਸੁਭਰਾਤਾ।
ਕਿਲ ਬਿਖ ਸਗਲ ਦੇਹ ਕੋ ਹਰਤਾ।
ਦੁਸਟ ਦੋਖਿਯਨ ਕੋ ਛੈ ਕਰਤਾ।
ਸ੍ਰੀ ਅਸਿਧੁਜ ਜਬ ਭਏ ਦਇਆਲਾ।
ਪੂਰਨ ਕਰਾ ਗ੍ਰੰਥ ਤਤਕਾਲਾ।..."

"ਇੰਜ ਇਹ ਚਾਰ ਸੌ ਪੰਜਵਾਂ ਚਰਿਤ੍ਰ ਸਤਿਗੁਰਾਂ ਨੇ (ਮਹਾ ਮੋਹ ਰੂਪੀ ਰਾਕਸ਼ ਦਾ ਸਿਰ ਕੱਟ ਕੇ) ਜਿਸ ਮਹਾਕਾਲ ਦੀ ਉਸਤਤ ਵਿੱਚ ਸੰਪੂਰਨ ਕੀਤਾ ਹੈ ਤੇ ਉਨ੍ਹਾਂ ਦੀ ਕਿਰਪਾ ਅਤੇ ਸਹਾਇਤਾ ਦੀ ਯਾਚਨਾ ਕੀਤੀ ਹੈ-ਉਹ ਮਹਾਕਾਲ ਖੜਗ ਧੁਜ ਪਤੀ ਪਰਮੇਸਵਰ ਵੀ ਹੈ ਤੇ ਕਿਰਪਾ ਕਰਨ ਵਾਲੀ ਜਗ ਮਾਤਾ ਵੀ ਹੈ। ਇਹ ਮਹਾਕਾਲ ਦਾ ਸਾਮਰਸ ਰੂਪ ਹੈ - ਜੋ ਅਲਿੰਗ ਹੈ - ਅਦਵੈਸ਼ ਹੈ।"

## ਧਰਮ ਵੱਖਰੀ ਹੋਈ ਆਤਮਾ ਨੂੰ ਪਰਮ ਪਿਤਾ ਨਾਲ ਜੋੜਦਾ ਹੈ : ਸਤਿਗੁਰੂ ਉਦੈ ਸਿੰਘ ਜੀ

ਸ੍ਰੀ ਭੈਣੀ ਸਾਹਿਬ (ਲੁਧਿਆਣਾ) : ਹੋਲਾ ਮਹੱਲਾ 2015 ਨੂੰ ਹਜ਼ਾਰਾਂ ਦੀ ਤਾਦਾਦ ਵਿੱਚ ਇਕੱਤਰ ਹੋਈ ਨਾਮਧਾਰੀ ਸਿੱਖ ਸੰਗਤ ਨੂੰ ਅਧਿਆਤਮਕ ਸੰਦੇਸ਼ ਦੇਂਦਿਆਂ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਨੇ ਧਰਮ ਦੀ ਵਿਆਖਿਆ ਕੀਤੀ। ਆਪ ਨੇ ਸਤਿਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਕਹਿੰਦਿਆਂ ਉਨ੍ਹਾਂ ਵੱਲੋਂ ਪ੍ਰਾਪਤ ਸਿੱਖੀ ਦੇ ਸਰੂਪ ਦੀ ਵਡਿਆਈ ਕੀਤੀ। ਆਪ ਨੇ ਫੁਰਮਾਇਆ ਕਿ ਭਾਵੇਂ ਧਰਮ ਵੱਖੋ ਵੱਖਰੇ ਹੋ ਸਕਦੇ ਹਨ। ਅਧਿਆਤਮਵਾਦ ਵਿੱਚ ਵੱਖੋ ਵੱਖਰੇ ਰਸਤੇ ਹੋ ਸਕਦੇ ਨੇ, ਪਰ ਧਰਮ ਉਹ ਹੈ ਜਿਹੜਾ ਸਾਡੀ ਵੱਖਰੀ ਹੋਈ ਆਤਮਾ ਨੂੰ ਓਸ ਪਰਮ ਪਿਤਾ ਪਰਮਾਤਮਾ ਨਾਲ ਜੋੜਦਾ ਹੈ। ਇਕ ਵਾਰ ਸਰਬ ਧਰਮ ਸੰਮੇਲਨ 'ਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪੁੱਛਿਆ ਗਿਆ ਕਿ ਸਾਰਿਆਂ ਦਾ ਸਾਂਝਾ ਧਰਮ ਕਿਹੜਾ ਹੈ ਤਾਂ ਸਤਿਗੁਰੂ ਜੀ ਨੇ ਫੁਰਮਾਇਆ ਕਿ 'ਬੋਲੀਏ ਸੱਚ ਧਰਮ ਝੂਠ ਨਾ ਬੋਲੀਏ....।' ਵਰਤਮਾਨ ਸਤਿਗੁਰੂ ਜੀ ਨੇ ਅੱਗੇ ਫੁਰਮਾਇਆ ਕਿ ਭਾਵੇਂ ਇਹ ਬੜੀਆਂ ਉਚੀਆਂ ਗੱਲਾਂ ਨੇ ਪਰ ਸਾਨੂੰ ਅਕਾਲ ਪੁਰਖ ਵੱਲੋਂ ਮੌਕਾ ਮਿਲਿਆ ਜੋ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ। ਅਸੀਂ ਅਰਦਾਸ ਕਰੀਏ ਕਿ ਸਾਨੂੰ ਵੀ ਉਹ ਆਨੰਦ ਆ ਸਕੇ...। ਸਤਿਗੁਰੂ ਜੀ ਨੇ ਨਾਮਧਾਰੀ ਅਨੰਦ ਕਾਰਜ ਪ੍ਰਣਾਲੀ ਦੀ ਗੱਲ ਕਰਦਿਆਂ ਫੁਰਮਾਇਆ ਕਿ ਸਾਦੇ ਢੰਗ ਨਾਲ ਆਨੰਦ ਕਾਰਜ ਕਰਨ ਦੀ ਤੁਹਾਨੂੰ ਵਾਰ ਵਾਰ ਤਾਕੀਦ ਕੀਤੀ ਜਾਂਦੀ ਹੈ।..... ਸਾਦੇ ਆਨੰਦ ਕਾਰਜ ਨਾਮਧਾਰੀਆਂ ਦੀ ਬੜੀ ਵੱਡੀ ਉਪਲਬਧੀ ਹੈ। ਇਸ ਵਾਰ ਹੋਲਾ ਮੋਲਾ ਦੀ ਸੇਵਾ ਨਿਭਾਉਣ ਵਾਲੇ ਤਨਜਾਨੀਆ ਅਰੂਸ਼ਾ ਨਿਵਾਸੀ ਸੱਜਣਾਂ ਨੂੰ ਅਸ਼ੀਰਵਾਦ ਦੀ ਬਖਸ਼ਿਸ਼ ਕਰਦਿਆਂ ਸਤਿਗੁਰੂ ਜੀ ਬਚਨ ਕੀਤਾ ਕਿ ਹੋਲਾ ਮਹੱਲਾ ਮਹੇਸ਼ ਅਗਰਵਾਲ, ਜਗਜੀਤ ਅਗਰਵਾਲ ਪਰਵਾਰ ਵੱਲੋਂ ਹੋਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਫੁਰਮਾਉਂਦੇ ਹੁੰਦੇ ਸਨ ਕਿ ਇਹਨਾਂ ਦੇ ਪਿਤਾ ਲਾਲਾ ਬੁੱਧਰਾਮ 8-8 ਘੰਟੇ ਨਾਮ ਸਿਮਰਨ ਕਰਦੇ ਸਨ। ਇਹ ਉਹਨਾਂ ਦਾ ਪਰਤਾਪ ਏ। ਵਰਣਨਯੋਗ ਹੈ ਕਿ ਸਹਿਜਧਾਰੀ ਅਰੂਸ਼ਾ ਤਨਜਾਨੀਆ ਨਿਵਾਸੀ ਇਸ ਅਗਰਵਾਲ ਪਰਵਾਰ 'ਤੇ ਸਤਿਗੁਰੂ ਜਗਜੀਤ ਸਿੰਘ ਦੀ ਕਿਰਪਾ ਦਾ ਅਜੇਹਾ ਵਰਦ ਹਸਤ ਪ੍ਰਾਪਤ ਹੈ ਜੋ ਸਮੇਂ ਸਮੇਂ ਸਮਰਪਤ ਭਾਵਨਾ ਨਾਲ ਹੋਲੇ ਮੇਲਿਆਂ ਦੀ ਆਰਥਕ ਸੇਵਾ ਨਿਭਾਉਂਦੇ ਚਲੇ ਆ ਰਹੇ ਹਨ। ਨਾਮਧਾਰੀ ਸਮਾਜ ਵਿੱਚ ਕੰਨ ਵਿੱਚ ਭਜਨ (ਨਾਮ) ਦੇਣ ਦੀ ਮਰਿਆਦਾ ਹੈ। ਪਰ ਸਤਿਗੁਰੂ ਜੀ ਵੱਲੋਂ ਅਧਿਕਾਰਤ ਵਿਅਕਤੀ ਹੀ ਜਰੂਰਤਮੰਦ ਪੁਰਸ਼ ਜਾਂ ਇਸਤਰੀ ਨੂੰ ਭਜਨ ਦੇ ਸਕਦਾ ਹੈ। ਸ੍ਰੀ ਜਗਜੀਤ ਅਗਰਵਾਲ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਵਿਸ਼ੇਸ਼ ਸੇਵਾ ਦੇ ਕੇ ਨਿਵਾਜਿਆ ਹੋਇਆ ਹੈ। ਇਹ ਜਾਣਕਾਰੀ ਇਹਨਾਂ ਸੱਤਰਾਂ ਦੇ ਲੇਖਕ ਨੂੰ 1998 ਵਿੱਚ ਸਤਿਗੁਰੂ ਜੀ ਦੇ ਈਸਟ ਅਫਰੀਕਾ ਦੌਰੇ ਸਮੇਂ ਸਤਿਗੁਰੂ ਜੀ ਦਾ ਸੰਗ-ਸਾਥ ਮਾਣਦਿਆਂ ਪ੍ਰਾਪਤ ਹੋਈ ਸੀ। ਸਤਿਗੁਰੂ ਜੀ ਨੇ ਅਗਲੇ ਹੋਲੇ ਦੀ ਸੇਵਾ ਸਸਰਾਲੀ ਵਾਲੇ ਸੰਤ ਸਤਨਾਮ ਸਿੰਘ ਹੁਰਾਂ ਦੀ ਮੰਗ 'ਤੇ ਉਨ੍ਹਾਂ ਨੂੰ ਬਖਸ਼ਿਸ਼ ਕੀਤੀ। ਇਸ ਤੋਂ ਪਹਿਲਾਂ ਸਤਿਗੁਰੂ ਜੀ ਨੇ ਉਸ ਨੌਜਵਾਨ ਸੰਤਾ ਸਿੰਘ ਦੀ ਪਹਿਚਾਣ ਸੰਗਤ ਨੂੰ ਕਰਾਈ ਜਿਹੜਾ ਪੂਰਨ ਨਾਮਧਾਰੀ ਪਹਿਰਾਵੇ ਵਿੱਚ ਖੇਡ ਜਗਤ ਵਿੱਚ ਨਿਵੇਕਲੀ ਪਛਾਣ ਬਣਾ ਰਿਹਾ ਹੈ। ਆਪ ਨੇ ਫੁਰਮਾਇਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਾਕੀ ਦੀ ਟੀਮ ਬਣਾਈ ਹੋਈ ਹੈ। ਸਤਿਗੁਰੂ ਜੀ ਨੇ ਇਹ ਇਸ ਲਈ ਬਣਾਈ ਹੋਈ ਹੈ ਕਿ ਸਿੱਖੀ ਪਹਿਰਾਵਾ ਖੇਡਾਂ ਦੇ ਮੈਦਾਨ ਵਿੱਚ ਪਹੁੰਚੇ। ਇਹ ਨੌਜਵਾਨ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ੀ ਸਿੱਖੀ ਦਸਤਾਰ ਅਤੇ ਸਿੱਖੀ ਬਾਣੇ ਵਿੱਚ ਕਈ ਟੂਰਨਾਮੈਂਟ ਖੇਡਿਆ ਹੈ। ਭਾਰਤ ਦੀ ਨੈਸ਼ਨਲ ਟੀਮ ਵਿੱਚ ਖੇਡਿਆ ਹੈ। ਅਰਦਾਸ ਕਰੋ ਇਹ ਨੌਜਵਾਨ ਸਦਾ ਇਸ ਤਰ੍ਹਾਂ ਹੀ ਸਿੱਖੀ ਸਰੂਪ ਵਿੱਚ ਰਹੇ ਅਤੇ ਵਧ ਤੋਂ ਵਧ ਪ੍ਰਾਪਤੀਆਂ ਕਰੇ। ਏਸ ਨੇ ਪੰਜ ਕਕਾਰਾਂ ਦੀ ਸਿੱਖੀ ਸਾਂਭ ਕੇ ਰੱਖੀ ਹੋਈ ਹੈ...। ਸਤਿਗੁਰੂ ਜੀ ਨੇ ਇਸ ਹੋਲੇ ਮਹੱਲੇ ਤੇ ਅਲੱਗ ਅਲੱਗ ਬਖਸ਼ਿਸ਼ਾਂ ਅਤੇ ਸੇਵਾਵਾਂ ਤੋਂ ਇਲਾਵਾ ਈਸਟ ਲੰਡਨ (ਇੰਗਲੈਂਡ) ਨਿਵਾਸੀ ਮਨਜੀਤ ਸਿੰਘ ਮੱਦੀ ਨੂੰ ਉਥੋਂ ਵਾਸਤੇ ਸੂਬੇ ਦੀ ਸੇਵਾ ਬਖਸ਼ਿਸ਼ ਕੀਤੀ। ਆਪ ਨੇ ਸਵਾ ਲੱਖ ਪਾਠਾਂ ਨੂੰ ਸੰਪੂਰਨ ਕਰਨ ਦਾ ਹੁਕਮ ਕਰਦਿਆਂ ਫੁਰਮਾਇਆ ਕਿ "ਅਸੀਂ ਵਧ ਤੋਂ ਵਧ ਪਾਠ ਕਰੀਏ। ਤਾਕਿ ਦੁਨੀਆਂ ਉਤੇ ਧਰਮ ਵਰਤੇ, ਸ਼ਾਂਤੀ ਵਰਤੇ, ਕੋਈ ਦੁਖੀਆ ਨਾ ਰਹੇ, ਸਭ 'ਤੇ ਬਖਸ਼ਿਸ਼ ਹੋਵੇ।"

## ਸਤਿਗੁਰੂ ਤੋਂ ਹੀ ਹਰੀ ਰੰਗ ਦੀ ਪ੍ਰਾਪਤੀ ਹੋ ਸਕਦੀ ਹੈ : ਕਥਾਵਾਚਕ ਸੰਤ ਨਿਸ਼ਾਨ ਸਿੰਘ ਜੀ

ਲੁਧਿਆਣਾ (ਪੰਜਾਬ) ਦੇ ਇਤਿਹਾਸਕ ਸਥਾਨ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਹੋਲਾ ਮਹੱਲਾ ਦੇ ਵੱਡੇ ਸਮਾਗਮ 'ਚ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਕਥਾ ਕਰਦਿਆਂ ਵਿਦਵਾਨ ਕਥਾਵਾਚਕ ਸੰਤ ਨਿਸ਼ਾਨ ਸਿੰਘ ਹੁਰਾਂ ਦੱਸਿਆ ਕਿ ਜਦੋਂ ਵੀ ਸਿੱਖਾਂ ਨੂੰ ਹਰੀ ਰੰਗ ਦੀ ਪ੍ਰਾਪਤੀ ਹੋਵੇਗੀ ਉਹ ਸਤਿਗੁਰੂ ਤੋਂ ਹੀ ਪ੍ਰਾਪਤ ਹੋਵੇਗੀ। ਆਪ ਨੇ ਸ੍ਰੀ ਭੈਣੀ ਸਾਹਿਬ ਵਿਖੇ ਚੱਲ ਰਹੇ ਹੋਲਾ ਮਹੱਲਾ ਪੁਰਬ ਦੀ ਮਹਾਨਤਾ ਦੱਸਦਿਆਂ ਕਿਹਾ ਕਿ "ਸਤਿਸੰਗੀਓ ! ਆਪ ਨੂੰ ਇਸ ਤ੍ਰਿਵੇਣੀ ਪੁਰਬ ਤੇ 5 ਇਸ਼ਨਾਨਾਂ ਦਾ ਲਾਹਾ ਪ੍ਰਾਪਤ ਹੋ ਰਿਹਾ ਹੈ। ਭਾਵ ਸਤਿਗੁਰੂ ਦਰਸ਼ਨ, ਸਾਧ ਸੰਗਤ ਦਰਸ਼ਨ, ਸੇਵਾ, ਸਿਮਰਨ ਅਤੇ ਸੁਕੀਰਤਨ ਦਾ ਲਾਹਾ ਪ੍ਰਾਪਤ ਹੋ ਰਿਹਾ ਹੈ। ਹੋਲੀ ਦਾ ਤਿਓਹਾਰ ਜਿਸ ਨੂੰ ਰੰਗਾਂ ਦਾ ਤਿਓਹਾਰ ਮੰਨਿਆ ਜਾਂਦਾ ਹੈ, ਮੇਰੇ ਆਪਣੇ ਅਨੁਸਾਰ ਕੇਵਲ ਰੰਗ ਦਾ ਤਿਓਹਾਰ ਹੈ। ਰੰਗ ਤੋਂ ਭਾਵ ਹੈ ਪ੍ਰੇਮ ਅਤੇ ਲਗਨ। ਹੋਲੀ ਦਾ ਤਿਓਹਾਰ ਬੜਾ ਪੁਰਾਣਾ ਤਿਓਹਾਰ ਹੈ। ਦੋ ਪੱਖ ਸਨ - ਇਕ ਹਰਨਾਖਸ਼ ਭਾਵ ਝੂਠ ਦਾ ਪੱਖ, ਦੂਸਰਾ ਪ੍ਰਹਿਲਾਦ ਭਾਵ ਭਗਤੀ-ਭਾਵ ਦਾ ਪੱਖ। ਏਸੇ ਪੰਜਾਬ ਦੀ ਧਰਤੀ 'ਤੇ ਪ੍ਰਹਿਲਾਦ ਦੀ ਰੱਖਿਆ ਦੇ ਸਬੰਧ ਵਿੱਚ ਭਗਵਾਨ ਰਾਮ ਨੇ ਨਰਸਿੰਘ ਦਾ ਰੂਪ ਧਾਰਨ ਕਰਕੇ ਹਰਨਾਖਸ਼ ਨੂੰ ਭਾਵ ਝੂਠ ਨੂੰ ਖਤਮ ਕੀਤਾ। ਪ੍ਰਹਿਲਾਦ ਨੇ ਭਗਤੀ ਰੰਗ ਬਚਪਨ ਵਿੱਚ ਹੀ ਪ੍ਰਾਪਤ ਕੀਤਾ ਕਿਉਂਕਿ ਉਸ ਦੇ ਅੰਦਰ ਪਿਆਰ ਸੀ, ਲਗਨ ਸੀ। ਬਾਲ ਅਵਸਥਾ ਅਧਿਆਤਮ ਦੇ ਸਫਰ ਨੂੰ ਤੈਅ ਕਰਨ ਵਾਸਤੇ ਉਤਮ ਅਵਸਥਾ ਹੈ। ਹਰੀ ਦਾ ਰੰਗ ਲੱਗਣ ਨਾਲ ਹੋਲੀ ਦਾ ਤਿਓਹਾਰ ਹੋਂਦ ਵਿੱਚ ਆਇਆ। ਸੰਸਾਰ ਦੇ ਰੰਗਾਂ ਤੋਂ ਬਚਾ ਕੇ ਹਰੀ ਦੇ ਰੰਗ ਨਾਲ ਭਗਵਾਨ ਰੰਗਦੇ ਹਨ। ਭਗਵਾਨ ਕ੍ਰਿਸ਼ਨ ਗੋਪੀਆਂ 'ਤੇ ਹਰੀ ਰੰਗ ਦੀ ਬਖਸ਼ਿਸ਼ ਕਰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਹਰੀ ਰੰਗ ਨੂੰ ਮੁੜ ਗੂੜਾ ਕੀਤਾ ਹੋਲਾ ਮਹੱਲਾ ਪਰੰਪਰਾ ਸ਼ੁਰੂ ਕਰਕੇ। ਮਹਲਾ ਦਾ ਭਾਵ ਹੈ ਲੀਨ ਹੋ ਜਾਣਾ। ਆਪਣੇ ਸਤਿਗੁਰੂ ਦੇ ਚਰਨਾਂ 'ਚ ਸਮਰਪਤ ਹੋ ਜਾਣਾ। ਸਤਿਗੁਰੂ ਦਾ ਰੰਗ ਲੱਗਣਾ ਜਰੂਰੀ ਹੈ। ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਿੱਖਾਂ ਨੂੰ ਜਦੋਂ ਸੁੱਖ ਮਿਲ ਗਏ ਤਾਂ ਸਿਮਰਨ ਖਤਮ ਹੋ ਗਿਆ। ਸਿੱਖੀ ਡਾਵਾਂਡੋਲ ਹੋ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਮੁੜ ਸਿੱਖਾਂ ਵਿੱਚ ਨਵਾਂ ਰੰਗ ਭਰਿਆ। ਸ਼ਸਤਰਾਂ ਦੀ ਥਾਂ ਨਾ-ਮਿਲਵਰਤਨ ਵੱਲ ਤੋਰਿਆ। ਆਤਮਕ ਬਲ ਦਾ ਰੰਗ ਭਰਿਆ ਸਿੱਖ ਨਾਮ ਨਾਲ, ਗੁਰਬਾਣੀ ਨਾਲ। ਆਪਣੇ ਸਤਿਗੁਰੂ ਦੇ ਚਰਨਾਂ ਨਾਲ ਜੁੜੇ। ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਨੇ ਸਿੱਖਾਂ ਵਿੱਚ ਹਰੀ ਰੰਗ ਨੂੰ ਹੋਰ ਗੂੜਾ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਤ੍ਰਿਵੇਣੀ ਪੁਰਬ 'ਚ ਇਹ ਕਿਰਪਾ ਕੀਤੀ ਕਿ ਸਾਨੂੰ ਸਤਿਗੁਰੂ ਚੇਤੇ ਆਵੇ, ਇਹ ਗੁਰਮੁਖੀ ਰੰਗ ਚੜ੍ਹ ਸਕੇ। ਗੁਰੂ ਦੀ ਕਿਰਪਾ ਤੋਂ ਬਿਨਾ ਐਸਾ ਰੰਗ ਕਦੇ ਨਹੀਂ ਚੜ੍ਹ ਸਕਦਾ। ਕੇਵਲ ਤੇ ਕੇਵਲ ਇਕੋ ਸਾਧਨ ਹੈ : ਸਤਿਗੁਰੂ ਦੇ ਚਰਨਾਂ ਵਿੱਚ ਅਰਦਾਸ ਕਰੀਏ। ਜਦੋਂ ਸਿੱਖ ਦੀ ਅਰਦਾਸ ਦੇ ਸ਼ਬਦ ਸਮਰਪਤ ਭਾਵਨਾ ਵਾਲੇ ਹੋ ਜਾਣਗੇ ਇਹ ਗੁਰਮੁਖੀ ਰੰਗ ਚੜ੍ਹ ਸਕੇਗਾ।....

# ਡਾ. ਜਸਪਾਲ ਸਿੰਘ ਨੂੰ ਸਾਹਿਤ ਲਈ ਭਾਰਤੀ ਸਾਹਿਤ ਅਕਾਦਮੀ ਸਨਮਾਨ

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪ-ਕੁਲਪਤੀ ਡਾ. ਜਸਪਾਲ ਸਿੰਘ ਨੂੰ ਗੁਰਬਾਣੀ ਸਾਹਿਤ ਲਈ ਕੀਤੇ ਕਾਰਜਾਂ ਸਦਕਾ ਭਾਰਤੀ ਸਾਹਿਤ ਅਕਾਦਮੀ ਵੱਲੋਂ ਮੱਧਕਾਲੀ ਸਾਹਿਤ ਲਈ ਯੋਗਦਾਨ ਦਾ ਵਕਾਰੀ ਸਨਮਾਨ ਦੇਣ ਦਾ ਐਲਾਨ ਕੀਤਾ ਗਿਆ ਹੈ। ਪੰਜਾਬੀ ਅਨੁਵਾਦ ਬਰਨਾਲਾ ਦੇ ਸ਼ਾਇਰ ਤੇ ਅਨੁਵਾਦਕ ਤਰਸੇਮ ਨੂੰ ਸੁਨੀਲ ਗੰਗੋਪਾਧਿਆਏ ਦੇ ਮੂਲ ਬੰਗਾਲੀ ਨਾਵਲ 'ਮੋਨੋਰ ਮਾਨੁਸ਼' ਦੇ ਹਿੰਦੀ ਤੋਂ ਪੰਜਾਬੀ ਵਿੱਚ ਅਨੁਵਾਦ ਕੀਤੇ ਗਏ ਨਾਵਲ 'ਮਨ ਦਾ ਮਨੁੱਖ' ਲਈ ਦੇਣ ਦਾ ਐਲਾਨ ਕੀਤਾ ਗਿਆ। ਸਾਹਿਤ ਅਕਾਦਮੀ ਦੀ ਕਾਰਜਕਾਰਨੀ ਦੀ ਹੋਈ ਬੈਠਕ ਦੌਰਾਨ ਇਹ ਫੈਸਲੇ ਲਏ ਗਏ।

ਅਕਾਦਮੀ ਦੇ ਪੰਜਾਬੀ ਭਾਸ਼ਾ ਦੀ ਐਡਵਾਈਜ਼ਰੀ ਕਮੇਟੀ ਦੇ ਮੁੱਖੀ ਡਾ. ਰਵੇਲ ਸਿੰਘ ਨੇ ਦੱਸਿਆ ਕਿ ਡਾ. ਜਸਪਾਲ ਸਿੰਘ ਨੂੰ ਇਸ ਸਨਮਾਨ ਵਿੱਚ ਇੱਕ ਲੱਖ ਰੁਪਏ ਤੋਂ ਇਲਾਵਾ ਯਾਦਗਾਰੀ ਚਿੰਨ੍ਹ, ਪ੍ਰਸ਼ੰਸਾ ਪੱਤਰ ਤੇ ਸ਼ਾਲ ਆਉਣ ਵਾਲੇ ਦਿਨਾਂ ਦੌਰਾਨ ਸਮਾਗਮ ਕਰਕੇ ਦਿੱਤਾ ਜਾਵੇਗਾ। ਉਨ੍ਹਾਂ ਕਿਹਾ ਕਿ ਪੰਜਾਬੀ ਭਾਸ਼ਾ ਵਿੱਚ ਇਹ ਸਨਮਾਨ ਦੂਜੀ ਵਾਰ ਮਿਲਿਆ ਹੈ। ਡਾ. ਜਸਪਾਲ ਸਿੰਘ ਨੇ ਗੁਰਬਾਣੀ ਬਾਰੇ ਕਈ ਕਿਤਾਬਾਂ ਲਿਖੀਆਂ ਹਨ ਅਤੇ ਉਨ੍ਹਾਂ ਰਾਜ ਦੇ ਸਿੱਖ ਸੰਕਲਪ ਉਪਰ ਵੀ ਬਹੁਤ ਕੰਮ ਕੀਤਾ ਹੈ। ਹੋਰ ਕਾਰਜਾਂ ਵਿੱਚ ਧਰਮ ਤੇ ਰਾਜਨੀਤੀ, ਸਿਧਾਂਤ ਤੇ ਸੰਕਲਪ ਤੋਂ ਇਲਾਵਾ ਸਿੱਖ ਵਿਰਾਸਤ ਬਾਰੇ ਉਨ੍ਹਾਂ ਡੂੰਘਾ ਅਧਿਐਨ ਕੀਤਾ ਹੈ। ਦਿੱਲੀ ਯੂਨੀਵਰਸਿਟੀ ਦੇ ਗੁਰੂ ਗੋਬਿੰਦ ਸਿੰਘ ਕਾਲਜ ਆਫ ਕਾਮਰਸ ਦੇ ਉਹ ਪ੍ਰਿੰਸੀਪਲ ਵੀ ਰਹੇ ਹਨ ਤੇ ਕਈ ਅਹਿਮ ਵਿਸ਼ਿਆਂ/ਮੁੱਦਿਆਂ ਬਾਰੇ ਉਨ੍ਹਾਂ ਕਾਰਜ ਕੀਤਾ ਹੈ। ਉਨ੍ਹਾਂ ਦੇ ਮਿਆਰੀ ਲੇਖ ਮੁੱਖ ਅਖਬਾਰਾਂ ਵਿੱਚ ਛਪਦੇ ਰਹਿੰਦੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਉਨ੍ਹਾਂ ਵੱਲੋਂ ਭਾਸ਼ਾ ਦੀ ਬਿਹਤਰੀ ਲਈ ਕਈ ਕਾਰਜ ਕੀਤੇ ਜਾ ਰਹੇ ਹਨ। ਕਰੀਬ ਦਹਾਕਾ ਪਹਿਲਾਂ ਗੁਰਦੇਵ ਸਿੰਘ ਸਿੱਧੂ ਨੂੰ ਉਨ੍ਹਾਂ ਦੀਆਂ ਪੰਜਾਬੀ ਪ੍ਰਤੀ ਸੇਵਾਵਾਂ ਬਦਲੇ ਉਪਰੋਕਤ ਇਨਾਮ ਦਿੱਤਾ ਗਿਆ ਸੀ। ਇਸ ਸਨਮਾਨ ਲਈ ਨਾਂ ਦਾ ਫੈਸਲਾ ਕਰਨ ਵਾਲੀ ਜਿਊਰੀ ਵਿੱਚ ਡਾ. ਜੋਧ ਸਿੰਘ, ਕਪਿਲ ਕਪੂਰ ਤੇ ਵਿਸ਼ਵਾਨਾਥ ਪ੍ਰਸਾਦ ਤ੍ਰਿਪਾਠੀ ਸ਼ਾਮਲ ਸਨ।

ਅਨੁਵਾਦ ਦੇ ਇਨਾਮ ਲਈ ਨਾਂ ਚੁਣਨ ਵਾਲੀ ਜਿਊਰੀ ਮੈਂਬਰਾਂ ਵਿੱਚ ਡਾ. ਸਤੀਸ਼ ਕੁਮਾਰ ਵਰਮਾ (ਪਟਿਆਲਾ), ਬਰਜਿੰਦਰ ਚੌਹਾਨ (ਦਿੱਲੀ) ਤੇ ਖਾਲਿਦ ਹੁਸੈਨ (ਜੰਮੂ) ਸ਼ਾਮਲ ਸਨ। ਤਰਸੇਮ ਨੂੰ 50 ਹਜਾਰ ਰੁਪਏ ਤੋਂ ਇਲਾਵਾ ਸਨਮਾਨ ਚਿੰਨ੍ਹ, ਸ਼ਾਲ ਤੇ ਪ੍ਰਸ਼ੰਸਾ ਪੱਤਰ ਦਿੱਤਾ ਜਾਵੇਗਾ। ਉਸ ਨੇ ਕਰੀਬ 25 ਕਿਤਾਬਾਂ ਹਿੰਦੀ ਤੇ ਪੰਜਾਬੀ ਵਿੱਚ ਅਨੁਵਾਦ ਕੀਤੀਆਂ ਹਨ।

ਪਰਵਾਸੀ ਪੰਜਾਬੀ ਲੇਖਕ ਰਾਜਿੰਦਰ ਸਿੰਘ ਜਾਲੀ ਦਾ ਨਿੱਘਾ ਸਨਮਾਨ ਕੀਤਾ ਗਿਆ

# 'ਬ੍ਰਹਮ ਗਿਆਨੀ ਸ੍ਰੀ ਗੁਰੂ ਅਰਜਨ ਦੇਵ ਜੀ' ਪੁਸਤਕ ਪ੍ਰਕਾਸ਼ਮਾਨ

ਅਮਰੀਕਾ ਵਾਸੀ ਚਰਚਿਤ ਪੰਜਾਬੀ ਸ਼ਾਇਰ ਤੇ ਸਿੱਖ ਇਤਿਹਾਸ ਲੇਖਕ ਸ੍ਰ. ਰਾਜਿੰਦਰ ਸਿੰਘ ਜਾਲੀ ਦੀ ਨਵ-ਪ੍ਰਕਾਸ਼ਤ ਪੁਸਤਕ 'ਬ੍ਰਹਮ ਗਿਆਨੀ ਸ੍ਰੀ ਗੁਰੂ ਅਰਜਨ ਦੇਵ ਜੀ' ਦਾ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਦਿੱਲੀ ਦੇ ਗੁਰੂ ਅਰਜਨ ਦੇਵ ਸੈਮੀਨਾਰ ਹਾਲ ਵਿੱਚ ਵਿਧੀਵਤ ਪ੍ਰਕਾਸ਼ਮਾਨ ਕੀਤਾ ਗਿਆ। ਸਮਾਗਮ ਦਾ ਅਰੰਭ, ਕਾਲਜ ਦੀਆਂ ਵਿਦਿਆਰਥਣਾਂ ਵੱਲੋਂ ਖ਼ੂਬਸੂਰਤ ਤਰੰਨਮ ਵਿੱਚ ਕੀਤੇ ਗਏ ਸ਼ਬਦ ਗਾਇਣ ਨਾਲ ਹੋਇਆ। ਸਮਾਗਮ ਦੇ ਮੁੱਖ ਸੰਯੋਜਕ ਸ੍ਰ. ਮੱਖਣ ਸਿੰਘ (ਸਾਬਕਾ ਡੀ.ਜੀ.ਐਮ. ਪੰਜਾਬ ਐਂਡ ਸਿੰਧ ਬੈਂਕ ਅਤੇ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ) ਨੇ ਕਿਹਾ ਕਿ ਇਹ ਇਤਫ਼ਾਕ ਦੀ ਗੱਲ ਹੈ ਕਿ ਜਿਸ ਹਾਲ ਵਿੱਚ ਇਹ ਸਮਾਗਮ ਹੋ ਰਿਹੈ ਉਸਦਾ ਨਾਂ ਗੁਰੂ ਅਰਜਨ ਪਾਤਸ਼ਾਹ ਦੇ ਨਾਂ ਨਾਲ ਪ੍ਰਚਲਤ ਹੈ। ਜਿਸ ਸ਼ਬਦ ਦਾ ਗਾਇਣ ਕੀਤਾ ਗਿਆ ਹੈ ਉਹ ਵੀ ਪੰਜਵੇਂ ਪਾਤਸ਼ਾਹ ਦਾ ਹੈ, ਅੱਜ ਦਾ ਦਿਹਾੜਾ ਵੀ ਪੰਜਵੇਂ ਪਾਤਸ਼ਾਹ ਦੇ ਅਵਤਾਰ ਧਾਰਨ ਦੇ ਪੁਰਬ ਨਾਲ ਸਬੰਧਤ ਹੈ ਅਤੇ ਜਿਸ ਪੁਸਤਕ ਦਾ ਪ੍ਰਕਾਸ਼ਮਾਨ ਹੋਣ ਜਾ ਰਿਹੈ ਉਹ ਵੀ ਗੁਰੂ ਅਰਜਨ ਦੇਵ ਜੀ ਦੀ ਕਥਨੀ, ਕਰਨੀ ਤੇ ਬਾਣੀ ਦੀ ਵਿਆਖਿਆ ਨਾਲ ਸਬੰਧਤ ਹੈ। ਉਨ੍ਹਾਂ ਕਿਹਾ ਕਿ ਇਹੋ ਜਿਹੇ ਇਤਫ਼ਾਕ ਬਹੁਤ ਘੱਟ ਹੋਇਆ ਕਰਦੇ ਨੇ। ਪੁਸਤਕ ਦੇ ਵਿਧੀਵਤ ਪ੍ਰਕਾਸ਼ਮਾਨ ਹੋਣ ਦੇ ਕਾਰਜ ਤੋਂ ਪਹਿਲਾਂ ਉਨ੍ਹਾਂ ਪੰਜਾਬੀ ਦੇ ਉਘੇ ਵਿਦਵਾਨ ਪ੍ਰੋ. ਮਨਜੀਤ ਸਿੰਘ (ਸਾਬਕਾ ਮੁੱਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ) ਨੂੰ ਜਾਲੀ ਹੁਰਾਂ ਦੇ ਸਾਹਿਤਕ ਯੋਗਦਾਨ ਉਪਰ ਰੋਸ਼ਨੀ ਪਾਉਣ ਲਈ ਉਚੇਚੇ ਤੌਰ ਤੇ ਸੱਦਾ ਦਿੱਤਾ। ਪ੍ਰੋ. ਮਨਜੀਤ ਸਿੰਘ ਨੇ ਪੰਜਵੇਂ ਪਾਤਸ਼ਾਹ ਪ੍ਰਤੀ ਆਪਣੀ ਅਕੀਦਤ ਅਤੇ ਆਪਣੇ ਉਸਤਾਦ ਸ੍ਰ. ਮੱਖਣ ਸਿੰਘ ਜੀ ਪ੍ਰਤਿ ਸਤਿਕਾਰ ਅਦਾ ਕਰਦਿਆਂ, ਜਾਲੀ ਸਾਹਿਬ ਦੇ ਸਮੁੱਚੇ ਸਾਹਿਤਕ ਯੋਗਦਾਨ ਉਪਰ ਨਿੱਠ ਕੇ ਚਰਚਾ ਕੀਤੀ ਅਤੇ ਕਈ ਅਰਥ ਭਰਪੂਰ ਟਿੱਪਣੀਆਂ ਵੀ ਕੀਤੀਆਂ। ਉਨ੍ਹਾਂ ਦੱਸਿਆ ਕਿ ਜਾਲੀ ਹੁਰਾਂ ਦੇ ਹੁਣ ਤੀਕ ਗਿਆਰਾਂ ਕਾਵਿ-ਸੰਗ੍ਰਹਿ, ਪੰਜ ਵਾਰਤਕ-ਪੁਸਤਕਾਂ ਅਤੇ ਪੰਜ ਸਿੱਖ ਇਤਿਹਾਸ ਨਾਲ ਸਬੰਧਤ ਪੁਸਤਕਾਂ ਪ੍ਰਕਾਸ਼ਤ ਹੋ ਕੇ ਚਰਚਾ ਦਾ ਵਿਸ਼ਾ ਬਣ ਚੁੱਕੀਆਂ ਹੋਈਆਂ ਹਨ। ਜਾਲੀ ਹੁਰਾਂ ਦੀ ਗ਼ਜ਼ਲ ਕਲਾ ਤੇ ਸ਼ਾਇਰੀ ਦੀਆਂ ਖ਼ੂਬਸੂਰਤੀਆਂ ਉਨ੍ਹਾਂ ਇਕ ਇਕ ਕਰਕੇ ਗਿਣਵਾਈਆਂ। ਇਸ ਮਗਰੋਂ, 'ਬ੍ਰਹਮ ਗਿਆਨੀ ਸ੍ਰੀ ਗੁਰੂ ਅਰਜਨ ਦੇਵ ਜੀ' ਪੁਸਤਕ ਦਾ ਕਾਲਜ ਦੇ ਚੇਅਰਮੈਨ ਸ੍ਰ. ਤਰਲੋਚਨ ਸਿੰਘ (ਸਾਬਕਾ ਐਮ.ਪੀ. ਅਤੇ ਚੇਅਰਮੈਨ, ਰਾਸ਼ਟਰੀ ਘੱਟ-ਗਿਣਤੀ ਕਮਿਸ਼ਨ) ਦੇ ਕਰ-ਕਮਲਾਂ ਨਾਲ ਪ੍ਰਕਾਸ਼ਮਾਨ ਹੋਇਆ। ਸਟੇਜ 'ਤੇ ਬਿਰਾਜਮਾਨ ਸ੍ਰ. ਮਖਣ ਸਿੰਘ, ਪ੍ਰਿੰ. (ਡਾ.) ਜਸਵਿੰਦਰ ਸਿੰਘ, ਸ੍ਰ. ਰਾਜਿੰਦਰ ਸਿੰਘ ਜਾਲੀ, ਸ੍ਰ. ਦੀਦਾਰ ਸਿੰਘ ਚੱਢਾ ਅਤੇ ਭਾਰਤ ਦੇ ਸਾਬਕਾ ਰਾਜਦੂਤ ਸ੍ਰੀ ਗਰਗ ਨੇ ਵੀ ਇਸ ਰਸਮ ਵਿੱਚ ਹਿੱਸਾ ਲਿਆ। ਪ੍ਰਿੰ. ਜਸਵਿੰਦਰ ਸਿੰਘ ਨੇ ਵੀ ਜਾਲੀ ਸਾਹਿਬ ਦੇ ਯੋਗਦਾਨ ਅਤੇ ਸ੍ਰ. ਮੱਖਣ ਸਿੰਘ ਜੀ ਦੇ ਇਸ ਉਦਮ ਦੀ ਰੱਜ ਕੇ ਸਰਾਹਨਾ ਕੀਤੀ। ਸਟੇਜ 'ਤੇ ਬਿਰਾਜਮਾਨ ਅਤੇ ਸਮਾਗਮ ਵਿੱਚ ਸ਼ਿਰਕਤ ਕਰ ਰਹੀਆਂ ਉਘੀਆਂ ਹਸਤੀਆਂ ਦਾ ਫੁੱਲਾਂ ਦੇ ਗੁਲਦਸਤਿਆਂ ਅਤੇ ਸਿਰੋਪਿਆਂ ਨਾਲ ਸਨਮਾਨ ਕੀਤਾ ਗਿਆ। ਕਾਲਜ ਦੀ ਧਾਰਮਕ ਸਭਾ ਦੇ ਕਨਵੀਨਰ ਡਾ. ਹਰਬੰਸ ਸਿੰਘ ਨੇ ਵੀ ਇਸ ਮੌਕੇ ਆਪਣੇ ਮੁੱਲਵਾਨ ਵਿਚਾਰ ਸਰੋਤਿਆਂ ਨਾਲ ਸਾਂਝੇ ਕੀਤੇ। ਹੋਰਨਾਂ ਤੋਂ ਛੁੱਟ, ਸਾਹਿਬ ਜਗਤਾਰਜੀਤ ਸਿੰਘ, ਡਾ. ਕੁਲਦੀਪ ਕੌਰ ਪਾਹਵਾ, ਡਾ. ਅੰਮੀਆ ਕੁੰਵਰ, ਡਾ. ਰਾਜਿੰਦਰ ਕੌਰ, ਸ੍ਰ. ਸਰਬ ਸ਼ਕਤੀਮਾਨ (ਸੰਪਾਦਕ, ਵਰਤਮਾਨ ਹਿੰਦੁਸਤਾਨ), ਸ੍ਰ. ਗੁਰਦੀਪ ਸਿੰਘ ਸਾਹਨੀ ਅਤੇ ਸ੍ਰ. ਗੁਰਬਚਨ ਸਿੰਘ ਨੇ ਵੀ ਇਸ ਸਮਾਗਮ ਵਿੱਚ ਹਾਜ਼ਰੀ ਭਰੀ। ਇਸ ਸਮਾਗਮ ਵਿੱਚ ਡਾ. ਰਾਜਿੰਦਰ ਸਿੰਘ ਜਾਲੀ ਨਾਲ ਉਨ੍ਹਾਂ ਦੀ ਧਰਮ ਪਤਨੀ ਸ੍ਰੀਮਤੀ ਗੁਰਬਚਨ ਕੌਰ ਨੇ ਉਚੇਚੇ ਤੌਰ ਤੇ ਅਮਰੀਕਾ ਤੋਂ ਸ਼ਿਰਕਤ ਕੀਤੀ ਜਿਨ੍ਹਾਂ ਦਾ ਮਾਣ-ਸਨਮਾਨ ਪ੍ਰਿੰਸੀਪਲ ਬਲਬੀਰ ਕੌਰ ਤੇ ਪ੍ਰੋਫੈਸਰ ਹਰਪ੍ਰੀਤ ਕੌਰ ਨੇ ਕੀਤਾ। ਸ੍ਰ. ਤਰਲੋਚਨ ਸਿੰਘ ਜੀ ਨੇ ਆਪਣੇ ਪ੍ਰਧਾਨਗੀ ਸ਼ਬਦ ਸਾਂਝੇ ਕਰਦਿਆਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਤੇ ਉਨ੍ਹਾਂ ਦੇ ਧਾਰਮਕ, ਅਧਿਆਤਮਕ, ਸਾਹਿਤਕ ਯੋਗਦਾਨ ਉਪਰ ਭਰਪੂਰ ਰੋਸ਼ਨੀ ਪਾਈ ਅਤੇ ਜਾਲੀ ਹੁਰਾਂ ਦੀ ਇਸ ਪੱਖੋਂ ਰੱਜ ਕੇ ਪ੍ਰਸ਼ੰਸਾ ਕੀਤੀ ਕਿ ਉਹ ਵਿਦੇਸ਼ ਵਿੱਚ ਰਹਿ ਕੇ ਵੀ ਆਪਣੇ ਧਰਮ, ਅਕੀਦੇ ਅਤੇ ਸਾਹਿਤ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਹਨ। ਜਾਲੀ ਹੁਰਾਂ ਦੇ ਪਰਉਪਕਾਰੀ ਕਾਰਜਾਂ ਉਪਰ ਰੋਸ਼ਨੀ ਪਾਉਂਦਿਆਂ ਸ੍ਰ. ਮੱਖਣ ਸਿੰਘ ਜੀ ਨੇ 'ਚੜ੍ਹਦੀ ਕਲਾ' ਪੰਜਾਬੀ ਚੈਨਲ ਦੇ ਮਾਲਕ ਤੇ ਸੰਯੋਜਕ ਸ੍ਰ. ਜਗਜੀਤ ਸਿੰਘ ਦਰਦੀ ਹੁਰਾਂ ਦਾ ਤੁਆਰਫ਼ ਕਰਵਾਇਆ ਅਤੇ ਉਨ੍ਹਾਂ ਨਾਲ ਆਪਣੀਆਂ ਸਾਂਝਾਂ ਦਾ ਸੰਖੇਪ ਇਤਿਹਾਸ ਵਰਣਨ ਕੀਤਾ। ਦਰਦੀ ਜੀ ਨੇ ਸ੍ਰ. ਮੱਖਣ ਸਿੰਘ ਅਤੇ ਸ੍ਰ. ਤਰਲੋਚਨ ਸਿੰਘ ਜੀ ਦੇ ਪੰਥ ਨੂੰ ਦਿੱਤੇ ਬੇਮਿਸਾਲ ਯੋਗਦਾਨ ਦੀ ਰੱਜ ਕੇ ਪ੍ਰਸ਼ੰਸਾ ਕੀਤੀ। ਇਉਂ, ਇਹ ਸਮਾਗਮ ਕੁਝ ਸਦੀਵੀਂ ਪੈੜਾਂ ਛੱਡ ਗਿਆ।

# ਅਸੀਂ ਗੁਰਮੁਖੀ ਸਰੂਪ ਦੇ ਧਾਰਨੀ ਬਣੀਏ : ਸੇਵਕ ਹਰਪਾਲ ਸਿੰਘ

ਲੁਧਿਆਣਾ : ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਹੋਲਾ ਮਹੱਲਾ ਉਤਸਵ ਮੌਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਸੰਤ ਹਰਪਾਲ ਸਿੰਘ ਜੀ ਜਿਨ੍ਹਾਂ ਨੇ ਨਾਮਧਾਰੀ ਸਾਹਿਤ ਜਗਤ ਵਿੱਚ ਵੀ ਮਾਣਯੋਗ ਥਾਂ ਕਾਇਮ ਕੀਤੀ ਹੋਈ ਹੈ, ਇਕ ਸੰਤੁਲਤ ਵਕਤਾ ਵਜੋਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਗਤ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਅਸੀਂ ਗੁਰਮੁਖੀ ਸਰੂਪ ਦੇ ਧਾਰਨੀ ਬਣੀਏ। ਇਹ ਸ਼ਬਦ ਆਪ ਨੇ ਗੁਰੂ ਗੋਬਿੰਦ ਸਿੰਘ ਦੇ ਉਚਾਰੇ ਸ਼ਬਦਾਂ 'ਖਾਲਸਾ ਮੇਰੋ ਰੂਪ ਹੈ ਖਾਸ...' ਦਾ ਹਵਾਲਾ ਦੇਂਦਿਆਂ ਕਹੇ। ਆਪ ਨੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜਿਆ। ਉਨ੍ਹਾਂ ਹੋਲਾ ਮਹੱਲਾ ਅਰੰਭ ਕੀਤਾ। ਸਤਿਗੁਰੂ ਰਾਮ ਸਿੰਘ ਵੱਲੋਂ ਬਖ਼ਸ਼ੇ ਨਾਮਧਾਰੀ ਸਰੂਪ ਦਾ ਜਿਕਰ ਕਰਦਿਆਂ ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਯਾਦ ਕਰਵਾਏ ਕਿ ਅਸੀਂ ਨਾਮਧਾਰੀ ਸਿੱਖ ਬਣੀਏ। ਹਰਪਾਲ ਸਿੰਘ ਨੇ ਨਾਮਧਾਰੀ ਹੋਲਾ ਮੇਲਿਆਂ ਦਾ ਜਿਕਰ ਕਰਦਿਆਂ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਹੋਲਾ ਮਹੱਲਾ ਪ੍ਰਥਾ ਨੂੰ ਅੱਗੇ ਤੋਰਦਿਆਂ ਇਸ ਵਿੱਚ ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬਾਂ ਨੂੰ ਸ਼ਾਮਲ ਕਰ ਇਸ ਨੂੰ ਤ੍ਰਿਵੇਣੀ ਪੁਰਬ ਦਾ ਨਾਂ ਦੇ ਕੇ ਪਹਿਲਾ ਹੋਲਾ 1960 ਵਿੱਚ ਮਨਾਉਣ ਦਾ ਹੁਕਮ ਕੀਤਾ। ਓਦੋਂ ਤੋਂ ਨਾਮਧਾਰੀ ਹੋਲਾ ਮਹੱਲਾ ਤ੍ਰਿਵੇਣੀ ਪੁਰਬ ਵਜੋਂ ਹਰ ਸਾਲ ਲਗਾਤਾਰ ਮਨਾਇਆ ਜਾ ਰਿਹਾ ਹੈ। ਇਹਨਾਂ ਤਿੰਨਾਂ ਪੁਰਬਾਂ ਦੇ ਸਮੂਹ ਚੋਂ ਅਸੀਂ ਇਕ ਇਕ ਗੱਲ ਧਾਰਨ ਕਰ ਲਈਏ। ਸਤਿਗੁਰੂ ਬਾਲਕ ਸਿੰਘ ਜੀ ਨੇ ਧਰਮ ਦੇ ਮਾਰਗ 'ਤੇ ਚੱਲਣ ਦਾ ਰਾਹ ਦੱਸਿਆ ਕਿ ਅਸੀਂ ਸਤਿਗੁਰੂ ਦੇ ਹੁਕਮ 'ਤੇ ਚਲੀਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਨਾਮ ਬਾਣੀ ਦੇ ਪ੍ਰਵਾਹ ਚਲਾਉਂਦਿਆਂ ਬਿਤਾ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਰਗ 'ਤੇ ਆਪ ਚਲੇ ਉਥੇ ਸਾਨੂੰ ਵੱਖ ਵੱਖ ਤਰੀਕਿਆਂ ਨਾਲ ਸਮਝਾਇਆ। ਸਤਿਗੁਰੂ ਜੀ ਸੁੱਚ ਸੋਧ ਵਾਸਤੇ ਵਾਰ ਵਾਰ ਦ੍ਰਿੜਾਉਂਦੇ ਰਹੇ। ਇਹ ਸਿੱਖੀ ਸਰੂਪ ਗੁਰੂ ਗੋਬਿੰਦ ਸਿੰਘ-ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ੀ ਬਾਹਰੀ ਰੂਪ ਦੀ ਦਾਤ ਏ। ਸਾਡਾ ਅੰਦਰੂਨੀ ਰੂਪ ਵੀ ਇਸ ਤਰ੍ਹਾਂ ਦਾ ਹੋਵੇ ਭਾਵ ਸਾਡੇ ਮਨ ਦੀ ਭਾਵਨਾ ਵੀ ਪਵਿੱਤਰ ਹੋਵੇ। ਸਤਿਗੁਰੂ ਜਗਜੀਤ ਸਿੰਘ ਜੀ ਧਰਮ ਦੀ ਵਿਆਖਿਆ ਕਰਦਿਆਂ ਫੁਰਮਾਉਂਦੇ ਹੁੰਦੇ ਸਨ 'ਜੋ ਸਤਿਗੁਰੂ ਹੁਕਮ ਕਰਦਾ ਹੈ ਕਰੀਏ – ਉਹ ਧਰਮ ਹੈ ਤੇ ਜਿਸ ਗੱਲ ਤੋਂ ਰੋਕਦਾ ਹੈ ਰੁਕੀਏ ਉਹ ਧਰਮ ਹੈ।' ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ 'ਤੇ ਚੱਲੀਏ। ਹੋਰ ਕੁਝ ਨਹੀਂ ਤਾਂ ਅਸੀਂ ਬਾਹਰਲਾ ਖਾਣਾ-ਪੀਣਾ ਛੱਡ ਦਈਏ। ਹੋਟਲਾਂ ਆਦਿ ਤੋਂ ਨਾ ਖਾਈਏ ਪੀਵੀਏ। ਸਤਿਗੁਰੂ ਜਗਜੀਤ ਸਿੰਘ ਕੇਵਲ ਨਾਮਧਾਰੀਆਂ ਦੇ ਸਤਿਗੁਰੂ ਹੀ ਨਹੀਂ ਸਨ। ਇਹ ਵੱਡੀ ਵਿਆਖਿਆ ਹੈ ਕਿ ਹਿੰਦੂ ਈਸਾਈ ਮੁਸਲਮਾਨ ਤੇ ਨਾਸਤਕ ਤੱਕ ਵੀ ਸਤਿਗੁਰੂ ਜੀ ਦੇ ਪ੍ਰਸ਼ੰਸਕ ਸਨ। ਉਨ੍ਹਾਂ ਦੀ ਸਿਫਤ-ਸਲਾਹ ਕਰਨ ਵਾਲੇ ਸਨ। ਹਰਪਾਲ ਜੀ ਨੇ ਵਿਦਵਾਨ ਲੇਖਿਕਾ ਦਲੀਪ ਕੌਰ ਟਿਵਾਣਾ ਦੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਲਿਖੇ ਸ਼ਬਦਾਂ ਨਾਲ ਆਪਣੀ ਗੱਲ ਦੀ ਪੁਸ਼ਟੀ ਕੀਤੀ। ਹਰਪਾਲ ਜੀ ਨੇ ਆਪਣੀ ਗੱਲ ਦੀ ਪੁਸ਼ਟੀ ਹਿੱਤ ਸ੍ਰੀ ਸੁਸ਼ੀਲ ਮੁਨੀ ਦੇ ਇਕ ਵੱਡੇ ਸੰਤ ਸਮਾਗਮ ਵਿੱਚ ਕਹੇ ਇਹ ਸ਼ਬਦ ਵੀ ਦੁਹਰਾਏ ਕਿ "ਇਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਨ੍ਹਾਂ ਦੇ ਬਚਨ ਸੁਣ ਕੇ ਤੁਹਾਡੀ ਆਤਮਾ ਜਾਗ੍ਰਿਤ ਹੋ ਜਾਵੇਗੀ।" ਸੇਵਕ ਹਰਪਾਲ ਜੀ ਨੇ ਕਿਹਾ ਕਿ ਸਾਡਾ ਸਤਿਗੁਰੂ ਤ੍ਰਿਕਾਲ ਦਰਸ਼ੀ ਹੈ ਐਸੇ ਸਤਿਗੁਰੂ ਨੂੰ ਅਸੀਂ ਆਪਣੀਆਂ ਵਾਗਾਂ ਸੌਂਪ ਕੇ ਨਿਸਚਿੰਤ ਹੋ ਸਕਦੇ ਹਾਂ। ਮਿਸਾਲ ਵਜੋਂ ਆਪ ਨੇ ਸੁਆਮੀ ਵਿਵੇਕਾਨੰਦ ਦਾ ਇਕ ਕਥਨ ਸੁਣਾਇਆ ਕਿ ਸੁਆਮੀ ਵਿਵੇਕਾਨੰਦ ਨੂੰ ਸੁਆਲ ਕੀਤਾ ਗਿਆ ਕਿ ਅੰਧ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਨਹੀਂ ? ਉਨ੍ਹਾਂ ਕਿਹਾ ਕਿ ਅੰਧ ਵਿਸ਼ਵਾਸ ਜ਼ਰੂਰ ਹੋਣਾ ਚਾਹੀਦਾ ਹੈ ਪਰ ਅੰਧ ਵਿਸ਼ਵਾਸ ਉਸ ਤੇ ਕਰੋ ਜਿਹੜਾ ਆਪ ਸੁਜਾਖਾ ਹੋਵੇ।"

# ਸਾਨੂੰ ਗਰਵ ਹੈ ਜੋ ਸਾਨੂੰ ਪੂਰਨ ਗੁਰੂ ਮਿਲਿਆ ਹੈ : ਗੁਰੂਬਚਨ ਸਿੰਘ ਚੰਡੀਗੜ੍ਹ

ਸ੍ਰੀ ਭੈਣੀ ਸਾਹਿਬ (ਲੁਧਿਆਣਾ) ਨਾਮਧਾਰੀ ਸਮਾਜ ਵੱਲੋਂ ਹਰ ਸਾਲ ਦੀ ਤਰ੍ਹਾਂ ਬੜੇ ਵੱਡੇ ਪੱਧਰ 'ਤੇ ਮਨਾਏ ਗਏ ਹੋਲਾ ਮਹੱਲਾ ਪੁਰਬ 'ਤੇ ਜਿਥੇ ਵਰਤਮਾਨ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਨਾਲ ਸੰਗਤ ਨੂੰ ਅਧਿਆਤਮ ਪੱਖ ਨਾਲ ਜੋੜਿਆ ਉਥੇ ਚੰਡੀਗੜ੍ਹ ਤੋਂ ਉਚੇਚੇ ਪੁੱਜੇ ਅਧਿਆਤਮਕ ਪ੍ਰਵਕਤਾ ਸੰਤ ਗੁਰੂਬਚਨ ਸਿੰਘ ਹੁਰਾਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਲੀ ਦੀ ਫਿਲਾਸਫ਼ੀ 'ਤੇ ਚਾਨਣਾ ਪਾਇਆ। ਆਪ ਦਾ ਸੰਬੋਧਨ ਸੀ – "ਆਪਣੇ ਮੁਰਸ਼ਦ ਨਾਲ ਜੁੜੇ ਸੰਤ ਜਨੋ ! ਮਾਘ ਮਹੀਨੇ ਜਦੋਂ ਸੂਰਜ ਮਕਰ ਰਾਸ਼ੀ ਵਿੱਚ ਪ੍ਰਵੇਸ਼ ਕਰਦਾ ਹੈ ਕਹਿੰਦੇ ਹਨ ਵਿਦਿਆਰਥੀਆਂ ਲਈ, ਸਾਧਕਾਂ ਲਈ, ਭਗਤੀ ਮਾਰਗੀਆਂ ਲਈ ਪ੍ਰਕਿਰਤੀ ਵਿਸ਼ੇਸ਼ ਵਾਤਾਵਰਣ ਪੇਸ਼ ਕਰਦੀ ਹੈ ਆਪਣੇ ਲਕਸ਼ ਤੱਕ ਪਹੁੰਚਣ ਲਈ। ਮਾਘ ਮਹੀਨੇ 'ਚ ਸਾਧਨਾ ਨੂੰ ਅਰੰਭ ਕਰਨ ਦਾ ਸਮਾਂ ਆਉਂਦਾ ਹੈ। ਮਾਘ ਮਹੀਨੇ ਦੇ ਅਰੰਭ ਤੇ ਭਾਰਦਵਾਜ ਰਿਸ਼ੀ ਸਾਰੇ ਸੰਤਾਂ ਦਾ ਸੰਮੇਲਨ ਕਰਦੇ ਸਨ। ਇਹ ਹਰ ਸਾਲ ਦੀ ਪਰੰਪਰਾ ਸੀ। ਪੰਜਵੇਂ ਪਾਤਸ਼ਾਹ ਜੀ ਵੀ ਸਮਝਾਉਂਦੇ ਹਨ ਕਿ ਜੇ ਪਰਮੇਸ਼ਰ ਨੂੰ ਪਾਉਣਾ ਚਾਹੁੰਦਾ ਹੈਂ ਤਾਂ ਏਕਾਦਸ਼ੀ ਹੋਣਾ ਜਰੂਰੀ ਹੈ। ਇਹ ਮਹਾਂ-ਯਾਤਰਾ ਏ ਮਨੁੱਖ ਕਈ ਵਰਣਾਂ 'ਚ ਵੰਡਿਆ ਹੋਇਆ ਹੈ। ਕਾਸ਼ ਮਨੁੱਖ ਏਕਾਦਸ਼ੀ ਹੋ ਸਕਦਾ, ਉਹ ਸਾਰੀ ਪ੍ਰਤੀਬੱਧਤਾ ਆਪਣੇ ਸਤਿਗੁਰੂ ਨਾਲ ਰੱਖ ਲੈਂਦਾ। ਭਗਤੀ ਦਾ ਅਰਥ ਹੈ ਟੁੱਟੇ ਹੋਏ ਪੱਤਿਆਂ ਨੂੰ ਮੁੜ ਅਰੋਪਤ ਕਰ ਦੇਣਾ।

ਗੁਰੂਬਚਨ ਸਿੰਘ ਹੁਰਾਂ ਹੋਲੀ ਨੂੰ ਇਕ ਸਿੱਖ ਦਾ ਆਪਣੇ ਸਤਿਗੁਰੂ ਨਾਲ ਸਮਰਪਤ ਭਾਵਨਾ ਦਾ ਪ੍ਰਤੀਕ ਦੱਸਿਆ। ਆਪ ਨੇ ਪ੍ਰਮਾਣ ਵਜੋਂ ਪ੍ਰੋਫੈਸਰ ਪੂਰਨ ਸਿੰਘ ਦੇ ਸ਼ਬਦ ਦੁਹਰਾਏ "ਮੈਂ ਜਦੋਂ ਸਮਰਪਤ ਹੋਇਆ ਓਦੋਂ ਉਹ ਨਸ਼ਾ ਆਇਆ ਜਿਸ ਨੂੰ ਸਿੱਧ ਜੋਗੀ ਤਰਸਦੇ ਹਨ। ਆਪ ਨੇ ਕਿਹਾ ਕਿ ਸਤਿਗੁਰ ਸੰਤੋਖ ਦਾ ਸਰੋਵਰ ਏ। ਸਾਨੂੰ ਗਰਵ ਹੋਣਾ ਚਾਹੀਦਾ ਹੈ ਕਿ ਸਾਨੂੰ ਪੂਰਨ ਗੁਰੂ ਮਿਲਿਆ ਹੈ।" ਆਪ ਦਾ ਕਹਿਣਾ ਸੀ ਕਿ ਹੋਲਕਾ ਦਹਿਣ ਤੋਂ ਭਾਵ ਹੈ ਪਾਪਾਂ ਦਾ, ਸਾਰੀਆਂ ਭਾਵਨਾਵਾਂ ਦਾ, ਹੰਕਾਰ ਦਾ ਅਤੇ ਪਰਤੰਤਰਤਾ ਦਾ ਦਹਿਨ ਕਰਨਾ ਭਾਵ ਸਾੜ ਦੇਣਾ। ਜਦੋਂ ਇਕ ਸਿੱਖ ਦੀ ਸਤਿਗੁਰੂ ਨਾਲ ਪ੍ਰਤੀਬੱਧਤਾ ਹੁੰਦੀ ਹੈ ਉਹੋ ਹੋਲੀ ਹੁੰਦੀ ਹੈ। ਲਾਲ ਰੰਗ ਪ੍ਰੀਤ ਦਾ ਪ੍ਰਤੀਕ ਏ, ਆਪਣੇ ਸਤਿਗੁਰ ਨਾਲ ਪਿਆਰ-ਪ੍ਰੀਤ। ਕਿਸੇ ਦੇ ਅੰਦਰ ਪ੍ਰੇਮ ਨਹੀਂ ਉਹ ਧਰਮ ਨਹੀਂ ਹੋ ਸਕਦਾ। ਸਾਰੇ ਮਨੁੱਖ ਮਾਤਰ ਸਾਡੇ ਪਰਵਾਰ ਦੇ ਜੀਅ ਨੇ। ਸਰਬਤ ਦੇ ਭਲੇ ਦਾ ਆਵਾਜ਼ ਏਸ ਧਰਤੀ ਤੋਂ ਗੂੰਜੀ। ਨਾਰਦ ਜੀ ਦੇ ਪੁੱਛਣ 'ਤੇ ਵਿਆਸ ਜੀ ਨੇ ਸੰਖੇਪ ਵਿੱਚ ਦੱਸਿਆ ਕਿ ਸਾਰੇ ਪੁਰਾਣਾਂ 'ਚ ਦੋ ਹੀ ਗੱਲਾਂ ਸਾਰ ਹਨ ਕਿ ਪਰਉਪਕਾਰ ਪੁੰਨ ਏ ਤੇ ਦੂਜੇ ਨੂੰ ਦੁਖ ਦੇਣਾ ਪਾਪ ਏ।

ਗੁਰੂਬਚਨ ਸਿੰਘ ਹੁਰਾਂ ਸਤਿਗੁਰੂ ਜਗਜੀਤ ਸਿੰਘ ਵੱਲੋਂ ਉਨ੍ਹਾਂ ਨੂੰ ਪ੍ਰਾਪਤ ਅਸ਼ੀਰਵਾਦ ਦਾ ਇਕ ਸਮਾਂ ਯਾਦ ਕਰਦਿਆਂ ਦੱਸਿਆ ਕਿ 1967 ਵਿੱਚ ਡਾਲਟਨਗੰਜ ਅਕਾਲ ਪੈ ਗਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਉਥੇ ਪੁੱਜੇ ਸਨ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਾਪ ਪੁੰਨ ਦੀ ਵਿਵੇਚਨਾ ਕਰਦਿਆਂ ਉਪਰੋਕਤ ਨਾਰਦ ਮੁਨੀ ਅਤੇ ਵੇਦ ਵਿਆਸ ਦੀ ਗੱਲ ਕੀਤੀ ਤਾਂ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਅਸ਼ੀਰਵਾਦ ਦੇ ਕੇ ਖੁਸ਼ੀਆਂ ਬਖਸ਼ੀਆਂ।

– ਐਸ. ਐਲ. ਸਾਗਰ ਐਡਵੋਕੇਟ (9417324573)

# ਹਿੰਦੂਤਵ ਭਾਰਤ ਦੀ ਰਾਸ਼ਟਰੀ ਪਛਾਣ ਨਹੀਂ

ਸੰਪਰਦਾਇਕ ਸੋਚ ਕਿਹਾ ਜਾਵੇ ਜਾਂ ਪਛਾਣ-ਆਧਾਰ, ਸਾਡੇ ਦੇਸ਼ ਵਿੱਚ ਅਜਿਹੀ ਹੀ ਵੱਖਵਾਦੀ ਰਾਜਨੀਤੀ ਚਲ ਰਹੀ ਹੈ। ਭਾਰਤ ਵਿੱਚ ਖਾਸ ਤੌਰ ਤੇ ਹਿੰਦੂ ਅਤੇ ਮੁਸਲਮਾਨ ਫਿਰਕਿਆਂ ਦੀ ਗਿਣਤੀ ਜਿਆਦਾ ਹੈ। ਅਸਲ ਵਿੱਚ ਫਿਰਕੂ ਰਾਜਨੀਤੀ ਆਜ਼ਾਦੀ ਸੰਗਰਾਮ ਦੇ ਦੌਰਾਨ ਹੀ ਜਨਮ ਲੈ ਚੁਕੀ ਸੀ ਅਤੇ ਇਸਦਾ ਨਤੀਜਾ, ਅਸੀਂ ਦੇਸ਼ ਵੰਡ ਦੇ ਰੂਪ ਵਿੱਚ ਵੇਖ ਚੁੱਕੇ ਹਾਂ। ਜੋ ਹਿੱਸਾ ਭਾਰਤ ਦੇ ਰੂਪ ਵਿੱਚ ਸਾਨੂੰ ਮਿਲਿਆ, ਹੁਣ ਉਸ ਨੂੰ ਵੀ ਹਿੰਦੂਤਵ ਦੇ ਏਜੰਡੇ ਵਾਲਿਆਂ ਵੱਲੋਂ ਸੰਗਠਤ ਰੱਖਣ ਵਿੱਚ ਰੁਕਾਵਟਾਂ ਖੜ੍ਹੀਆਂ ਕੀਤੀਆਂ ਜਾਣ ਲੱਗੀਆਂ ਹਨ। ਬੁਰੀ ਗੱਲ ਤਾਂ ਇਹ ਹੈ ਕਿ ਹਿੰਦੂਤਵ ਦੇ ਨਾਂ ਤੇ ਰਾਸ਼ਟਰੀ ਪਛਾਣ ਸਿੱਧ ਕਰਨ ਵਿੱਚ ਬਹੁਗਿਣਤੀ ਫਿਰਕਾ ਲੱਗ ਗਿਆ ਹੈ ਅਤੇ ਘੱਟ ਗਿਣਤੀ ਵੀ ਆਪਣੀ ਹੋਂਦ ਦੀ ਰੱਖਿਆ ਲਈ ਪ੍ਰਤੀਕ੍ਰਿਆ ਦਿਖਾਉਣ ਵਿੱਚ ਪਿੱਛੇ ਨਹੀਂ ਹੈ।

ਹਿੰਦੂਤਵ ਵਾਲੇ ਕੀ ਕਹਿੰਦੇ ਹਨ, ਇਹ ਸਮਝ ਤੋਂ ਪਰ੍ਹੇ ਹੈ ਕਿਉਂਕਿ ਉਹ ਸਮੇਂ ਅਨੁਸਾਰ, ਤੁਰਤ ਰੰਗ ਬਦਲ ਲੈਂਦੇ ਹਨ। ਕਦੇ ਕਿਹਾ ਜਾਂਦਾ ਹੈ ਕਿ ਹਿੰਦੂ ਉਹੀ ਹੈ ਜਿਸਦੀ ਮਾਤ ਭੂਮੀ ਅਤੇ ਪਵਿੱਤਰ ਭੂਮੀ ਭਾਰਤ ਹੈ। ਸਾਵਰਕਰ ਜੀ ਕਦੇ ਕਹਿੰਦੇ ਹਨ ਕਿ ਇਥੇ ਰਹਿਣ ਵਾਲਾ ਹਰ ਵਿਅਕਤੀ ਹਿੰਦੂ ਹੈ, ਚਾਹੇ ਉਹ ਮੁਸਲਮਾਨ ਹੋਵੇ ਚਾਹੇ ਈਸਾਈ। ਮੁਰਲੀ ਮਨੋਹਰ ਜੋਸ਼ੀ ਅਤੇ ਆਰ.ਐਸ.ਐਸ. ਚੀਫ ਸੁਦਰਸ਼ਨ ਨੇ ਕਿਹਾ ਸੀ ਕਿ ਸਿੱਖ ਧਰਮ ਵੱਖਰਾ ਧਰਮ ਨਹੀਂ, ਸਿੱਖ ਵੀ ਹਿੰਦੂ ਹੀ ਹਨ। ਇਸ ਤਰ੍ਹਾਂ ਇਹ ਹਰ ਭਾਰਤਵਾਸੀ ਨੂੰ ਹਿੰਦੂ ਕਹਿੰਦੇ ਹਨ ਤੇ ਇਸੇ ਅਧਾਰ ਤੇ ਹਿੰਦੂ ਰਾਸ਼ਟਰ ਦਾ ਐਲਾਨ ਕਰਨਾ ਚਾਹੁੰਦੇ ਹਨ। ਅੱਜਕਲ੍ਹ ਰਾਸ਼ਟਰੀ ਸਵਯੰ ਸੇਵਕ ਸੰਘ ਦਾ ਇਹੀ ਅੰਦੋਲਨ ਚਲ ਰਿਹਾ ਹੈ।

ਇਸ ਸੰਗਠਨ ਨੂੰ ਝੂਠ ਬੋਲਣ ਦੀ ਟ੍ਰੇਨਿੰਗ ਪ੍ਰਾਪਤ ਹੈ ਅਤੇ ਸਭ ਇਕ ਹੀ ਭਾਸ਼ਾ ਬੋਲਦੇ ਹਨ। ਉਹ ਵਾਰ ਵਾਰ ਬੋਲਦੇ ਹਨ ਕਿ ਦੁਨੀਆਂ ਭਾਰਤ ਵਾਸੀਆਂ ਨੂੰ ਹਿੰਦੂ ਕਹਿੰਦੀ ਹੈ, ਇਸ ਲਈ ਭਾਰਤ ਨੂੰ ਹਿੰਦੂ ਰਾਸ਼ਟਰ ਕਹਿਣਾ ਚਾਹੀਦਾ ਹੈ। ਆਰ.ਐਸ.ਐਸ. ਇਸ ਝੂਠ ਦਾ ਪ੍ਰਚਾਰਕ ਹੈ। ਇਹ ਸੱਚ ਹੈ ਕਿ ਦੁਨੀਆਂ ਦੇ ਤਿੰਨ ਸੌ ਦੇਸ਼ਾਂ ਵਿਚੋਂ ਇਕ ਵੀ ਦੇਸ਼ ਇਥੋਂ ਦੇ ਲੋਕਾਂ ਨੂੰ ਹਿੰਦੂ ਅਤੇ ਦੇਸ਼ ਨੂੰ ਹਿੰਦੁਸਤਾਨ ਨਹੀਂ ਕਹਿੰਦਾ। ਦੁਨੀਆਂ ਵਾਲੇ ਇਸ ਨੂੰ ਇੰਡੀਆ ਕਹਿੰਦੇ ਹਨ ਅਤੇ ਇਥੋਂ ਦੇ ਲੋਕਾਂ ਨੂੰ ਇੰਡੀਅਨ ਦੇ ਨਾਂ ਨਾਲ ਜਾਣਦੇ ਹਨ। ਸਾਡੇ ਦੇਸ਼ ਵਿਚ ਇਸਨੂੰ ਭਾਰਤ ਕਿਹਾ ਜਾਂਦਾ ਹੈ ਅਤੇ ਭਾਰਤੀ ਸੰਵਿਧਾਨ ਵਿੱਚ ਵੀ ਇਸਨੂੰ 'ਭਾਰਤ, ਦੈਟ ਇਜ ਇੰਡੀਆ' ਕਿਹਾ ਗਿਆ ਹੈ। ਆਰ.ਐਸ.ਐਸ. ਦਾ ਚੀਫ ਮੋਹਨ ਭਾਗਵਤ ਨਾ ਹੀ ਸੰਵਿਧਾਨ ਦਾ ਆਦਰ ਕਰਦਾ ਹੈ ਅਤੇ ਨਾ ਹੀ ਇਤਿਹਾਸ ਨੂੰ ਮੰਨਦਾ ਹੈ। ਉਹ ਕਹਿੰਦਾ ਹੈ ਕਿ ਅਮਰੀਕਾ ਦੇ ਆਦਮੀ ਅਮਰੀਕਨ, ਪਾਕਿਸਤਾਨ ਦੇ ਆਦਮੀ ਪਾਕਿਸਤਾਨੀ ਬੋਲੇ ਜਾਂਦੇ ਹਨ ਤਾਂ ਹਿੰਦੁਸਤਾਨ ਦੇ ਆਦਮੀ ਹਿੰਦੂ ਕਿਉਂ ਨਹੀਂ ਬੋਲੇ ਜਾ ਸਕਦੇ ?

ਭਾਗਵਤ ਦਾ ਕਥਨ ਬਕਵਾਸ ਹੈ। ਪਹਿਲੀ ਗੱਲ ਤਾਂ ਇਹ ਕਿ ਇਹ ਹਿੰਦੁਸਤਾਨ ਨਹੀਂ ਬਲਕਿ ਭਾਰਤ ਹੈ। ਹਿੰਦੁਸਤਾਨ ਸ਼ਬਦ ਨਾ ਸੰਵਿਧਾਨਕ ਹੈ ਅਤੇ ਨਾ ਕਾਨੂੰਨੀ। ਭਾਗਵਤ ਸ਼ਾਇਦ ਵਿਆਕਰਣ ਵੀ ਨਹੀਂ ਜਾਣਦਾ। ਪਾਕਿਸਤਾਨ ਦੇ ਲੋਕ ਪਾਕਿਸਤਾਨੀ ਹਨ ਅਤੇ ਪਾਕਿਸਤਾਨੀ ਬੋਲੇ ਵੀ ਜਾਂਦੇ ਹਨ। ਜੇਕਰ ਅਸੀਂ ਦੇਸ਼ ਦਾ ਨਾਂ ਹਿੰਦੁਸਤਾਨ ਕਹਿਣ ਵੀ ਲੱਗ ਜਾਈਏ ਤਾਂ ਹਿੰਦੁਸਤਾਨ ਦੇ ਲੋਕ ਹਿੰਦੁਸਤਾਨੀ ਅਖਵਾਉਣਗੇ, ਨਾਕਿ ਹਿੰਦੂ। ਇਥੇ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਇਥੇ ਹਿੰਦੂ ਅਤੇ ਹਿੰਦੁਸਤਾਨੀ ਸਮਾਨ-ਅਰਥੀ ਸ਼ਬਦ ਨਹੀਂ ਹੈ। ਹਿੰਦੂ ਇਕ ਧਾਰਮਕ ਫਿਰਕਾ ਅਤੇ ਹਿੰਦੁਸਤਾਨੀ, ਹਿੰਦੋਸਤਾਨ ਦੇ ਰਹਿਣ ਵਾਲੇ ਹਰ ਆਦਮੀ ਨੂੰ ਕਿਹਾ ਜਾ ਸਕਦਾ ਹੈ, ਚਾਹੇ ਉਹ ਕਿਸੇ ਵੀ ਧਰਮ ਜਾਂ ਫਿਰਕੇ ਦਾ ਹੋਵੇ। ਹਿੰਦੂ ਇਕ ਧਾਰਮਕ ਸਮੂਹ ਦਾ ਨਾਮ ਹੈ ਜਦਕਿ ਹਿੰਦੁਸਤਾਨੀ ਸਾਰੇ ਧਰਮਾਂ ਦੇ ਪੁਰਸ਼ਾਂ ਨੂੰ ਕਹਿ ਸਕਦੇ ਹਾਂ ਜੋ ਹਿੰਦੁਸਤਾਨ ਦੇ ਵਾਸੀ ਹੋਣ। ਇਹ ਸਥਿਤੀ ਓਦੋਂ ਬਣੇਗੀ ਜਦੋਂ ਦੇਸ਼ ਦਾ ਨਾਂ ਹਿੰਦੋਸਤਾਨ ਮੰਨ ਲਈਏ ਪਰ ਅਜਿਹਾ ਨਹੀਂ ਹੈ। ਇਹ ਦੇਸ਼ ਹਿੰਦੋਸਤਾਨ ਨਹੀਂ, ਭਾਰਤ ਹੈ। ਭਾਗਵਤ ਦੀ ਇਹ ਗੱਲ ਨਿਰਾਧਾਰ ਹੈ ਜੋ ਉਹ ਕਹਿੰਦੇ ਹਨ ਕਿ ਸਾਰੀ ਦੁਨੀਆਂ ਭਾਰਤੀਆਂ ਨੂੰ ਹਿੰਦੂ ਮੰਨਦੀ ਹੈ। ਦੁਨੀਆਂ ਵਿੱਚ ਭਾਰਤ ਦਾ ਨਾਂ ਬੁੱਧ ਧਰਮ ਕਰਕੇ ਜਾਣਿਆ ਜਾਂਦਾ ਹੈ। ਸਾਰੀ ਦੁਨੀਆਂ ਜਾਣਦੀ ਹੈ ਕਿ ਭਾਰਤ ਬੁੱਧ ਦਾ ਦੇਸ਼ ਹੈ। ਆਰ.ਐਸ.ਐਸ. ਦਾ ਸੰਚਾਲਕ ਕਹਿੰਦਾ ਹੈ ਕਿ ਭਾਰਤ ਦੇ ਸਾਰੇ ਲੋਕਾਂ ਦੀ ਸੰਸਕ੍ਰਿਤੀ ਇਕ ਹੈ, ਉਸ ਨੂੰ ਵੱਖ ਵੱਖ ਮੰਨਣਾ ਗਲਤ ਹੈ। ਲੱਗਦਾ ਹੈ ਕਿ ਸੰਘ ਮੁੱਖੀ ਜਾਂ ਤਾਂ ਸੰਸਕ੍ਰਿਤੀ ਦੀ ਪ੍ਰੀਭਾਸ਼ਾ ਹੀ ਨਹੀਂ ਜਾਣਦਾ ਜਾਂ ਜਾਣ ਬੁੱਝ ਕੇ ਝੂਠ ਬੋਲਦਾ ਹੈ। ਕਿਸੇ ਸਮੂਹ ਦੀ ਸੰਸਕ੍ਰਿਤੀ ਵਿੱਚ ਦਰਸ਼ਨ ਅਤੇ ਜੀਵਨ ਸ਼ੈਲੀ ਆਉਂਦੇ ਹਨ। ਭਾਰਤ ਵਿੱਚ ਹਿੰਦੂ ਸੰਸਕ੍ਰਿਤੀ, ਇਸਲਾਮੀ ਸੰਸਕ੍ਰਿਤੀ, ਈਸਾਈ ਸੰਸਕ੍ਰਿਤੀ ਸਭ ਵੱਖ ਵੱਖ ਸੰਸਕ੍ਰਿਤੀਆਂ ਹਨ। ਜਿਨ੍ਹਾਂ ਵਿੱਚ ਹਰ ਇਕ ਦਾ ਦਰਸ਼ਨ ਅਤੇ ਜੀਵਨ ਜੀਉਣ ਦੀ ਕਲਾ ਵੱਖਰੀ ਵੱਖਰੀ ਹੈ। ਇਥੇ ਤਾਂ ਖਾਣਾ-ਪੀਣਾ, ਪਹਿਰਾਵਾ ਅਤੇ ਨਿਵਾਸ ਵਿਧੀ, ਸਭ ਧਰਮਾਂ ਅਤੇ ਜਾਤੀਆਂ ਦੇ ਆਧਾਰ ਵੱਖ ਵੱਖ ਹਨ। ਇਕ ਗਾਂ ਨੂੰ ਕੱਟਦਾ ਅਤੇ ਖਾਂਦਾ ਹੈ ਦੂਜਾ ਗਾਂ ਨੂੰ ਮਾਤਾ ਕਹਿ ਕੇ ਪੂਜਦਾ ਹੈ ਅਤੇ ਉਸਦਾ ਪਿਸ਼ਾਬ ਪੀਂਦਾ ਹੈ, ਫਿਰ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਸਾਰੇ ਭਾਰਤ ਦੇ ਲੋਕਾਂ ਦੀ ਸੰਸਕ੍ਰਿਤੀ ਇਕ ਹੈ !

ਹਿੰਦੂ ਦਾ ਰਾਜਨੀਤਕ ਨਿਸ਼ਾਨਾ ਹਿੰਦੂਤਵ ਹੈ ਅਤੇ ਹਿੰਦੂਤਵ ਦਾ ਰਾਜਨੀਤਕ ਨਿਸ਼ਾਨਾ ਹਿੰਦੂ ਰਾਸ਼ਟਰ ਹੈ। ਇਸਦੀ ਕਹਾਣੀ ਬਹੁਤ ਪੁਰਾਣੀ ਨਹੀਂ ਹੈ। ਹਿੰਦੂ ਚਲਨ, ਇਸਲਾਮੀ ਕਾਲ ਵਿੱਚ ਆਇਆ ਹੈ। ਜੋ ਹਿੰਦੂ ਸ਼ਬਦ ਨੂੰ ਪ੍ਰਾਚੀਨ ਦੱਸਦੇ ਹਨ, ਉਹ ਝੂਠ ਬੋਲਦੇ ਹਨ। ਹਿੰਦੂ ਸ਼ਬਦ ਅੱਠਵੀਂ ਸਦੀ ਵਿੱਚ ਹੋਂਦ ਵਿੱਚ ਆਇਆ ਹੈ। ਹਿੰਦੂ ਸ਼ਬਦ ਦਾ ਅਰਥ ਅਰਬੀ ਤੇ ਫਾਰਸੀ ਭਾਸ਼ਾ ਵਿੱਚ ਚੋਰ, ਗੁਲਾਮ ਅਤੇ ਕਾਲੇ ਦਾਗ (ਭਾਈ ਕਾਹਨ ਸਿੰਘ ਨਾਭਾ ਦੀ ਕ੍ਰਿਤ ਮਹਾਨ ਕੋਸ਼ ਦੇ ਸਫ਼ਾ ਨੰ. 275 ਮੁਤਾਬਕ) ਹੈ। ਆਰੀਆ ਜਦੋਂ ਮੱਧ ਏਸ਼ੀਆ ਤੋਂ ਈਰਾਨ, ਅਫਗਾਨਿਸਤਾਨ ਤੱਕ ਆਏ, ਤਦ ਉਨ੍ਹਾਂ ਕੋਲ ਰੋਜ਼ੀ ਰੋਟੀ ਅਤੇ ਗੁਜ਼ਾਰੇ ਦਾ ਕੋਈ ਸਾਧਨ ਨਹੀਂ ਸੀ। ਉਦੋਂ ਇਹਨਾਂ ਦਾ ਨਾਂ ਈਰਾਨ, ਅਫਗਾਨਿਸਤਾਨ ਵਿੱਚ ਹੀ ਹਿੰਦੂ ਪੈ ਗਿਆ ਸੀ ਕਿਉਂਕਿ ਇਹ ਚੋਰੀ-ਲੁੱਟ ਨਾਲ ਹੀ ਆਪਣੀ ਰੋਜ਼ੀ ਰੋਟੀ ਦਾ ਇੰਤਜਾਮ ਕਰਦੇ ਸਨ। ਉਥੇ ਪਹਾੜੀ ਵਾਲੇ ਖੇਤਰ ਵਿੱਚ ਇਹਨਾਂ ਨੇ ਸੁਰੱਖਿਆ ਲਈ ਡੇਰਾ ਬਣਾਇਆ ਤੇ ਉਹ ਪਹਾੜੀ ਹਿੰਦੂ ਕੁਸ਼ ਦੇ ਨਾਂ ਨਾਲ ਬੋਲੀ ਜਾਣ ਲੱਗੀ ਸੀ। ਇਹ ਅੱਜ ਵੀ ਹਿੰਦੂ-ਕੁਸ਼ ਦੇ ਨਾਂ ਨਾਲ ਹੀ ਜਾਣੀ ਜਾਂਦੀ ਹੈ।

ਹਿੰਦੂ ਕੋਈ ਮੌਲਿਕ ਨਿਰਣਾ ਨਹੀਂ ਬਲਕਿ ਇਹ ਸਭਿਅਤਾ ਨਾਲ ਸਬੰਧਤ ਹੈ। ਜਦੋਂ ਇਹ ਆਰੀਆ ਪੁੱਤਰ ਹਿੰਦੂ-ਕੁਸ਼ ਖੇਤਰ ਤੋਂ ਭਾਰਤ ਦੀ ਸੀਮਾ ਵਿੱਚ ਉੱਤਰ-ਪੱਛਮ ਤੋਂ ਦਾਖਲ ਹੋਏ ਤਾਂ ਸ਼ੁਰੂ ਵਿੱਚ ਸਿੰਧੂ ਨਦੀ ਖੇਤਰ ਵਿੱਚ ਫੈਲ ਗਏ। ਇਹ ਕਹਿਣਾ ਬਿਲਕੁਲ ਭਰਮ ਪੈਦਾ ਕਰਨ ਵਾਲਾ ਹੈ ਕਿ ਹਿੰਦੂ ਪੂਰਬ ਦੇ ਲੋਕਾਂ ਨੂੰ, ਅਰਬੀ ਲੋਕਾਂ ਨੇ ਹਿੰਦੂ ਕਹਿਣਾ ਸ਼ੁਰੂ ਕੀਤਾ ਕਿਉਂਕਿ ਉਹ 'ਸ' ਨੂੰ 'ਹ' ਬੋਲਦੇ ਸਨ ਅਤੇ 'ਸ' ਦਾ ਉਚਾਰਣ ਨਹੀਂ ਕਰ ਸਕਦੇ ਸਨ।

ਈਸਾਈ ਧਰਮ ਗ੍ਰੰਥ ਵਿੱਚ ਹੀ 'ਹਿੰਦੂ' ਸ਼ਬਦ ਦਾ ਪ੍ਰਯੋਗ ਕੀਤਾ ਹੋਇਆ ਮਿਲਦਾ ਹੈ ਪਰ ਈਰਾਨ ਵਿੱਚ ਕੋਈ ਸਿੰਧ ਨਹੀਂ ਹੈ। ਜਦੋਂ ਇਹ ਹਿੰਦੂ ਈਰਾਨ ਤੋਂ ਭਾਰਤ ਵਿੱਚ ਆਏ ਤਦ ਵੀ ਅਰਬ ਖੇਤਰ ਦੇ ਲੋਕ ਇਹਨਾਂ ਨੂੰ ਹਿੰਦੂ ਹੀ ਕਹਿੰਦੇ ਰਹੇ ਜਦਕਿ ਇਹ ਆਪਣੇ ਆਪ ਨੂੰ ਹਿੰਦੂ ਨਾਮ ਨਾਲ ਪੁਕਾਰੇ ਜਾਣ ਨੂੰ ਚੰਗਾ ਨਹੀਂ ਸਨ ਮੰਨਦੇ। ਅਤੇ ਭਾਰਤ ਵਿੱਚ ਆ ਕੇ ਇਹ ਆਪਣੇ ਆਪ ਨੂੰ ਹਿੰਦੂ ਅਖਵਾਉਣਾ ਪਸੰਦ ਨਹੀਂ ਸਨ ਕਰਦੇ ਅਤੇ ਜੋ ਵੀ ਇਨ੍ਹਾਂ ਨੇ ਭਾਰਤ ਵਿੱਚ ਆ ਕੇ ਵੇਦ, ਸ਼ਾਸਤਰ, ਉਪਨਿਸ਼ਦ, ਸਿਮਰਤੀਆਂ, ਪਰਮ ਸੂਤਰ ਅਤੇ ਪੁਰਾਣ ਗ੍ਰੰਥ ਲਿਖੇ, ਉਨ੍ਹਾਂ ਵਿੱਚ ਕਿਤੇ ਵੀ ਹਿੰਦੂ ਸ਼ਬਦ ਦਾ ਪ੍ਰਯੋਗ ਨਹੀਂ ਕੀਤਾ।

ਸਿੰਧੂ ਤੋਂ ਹਿੰਦੂ ਬਣਿਆ, ਇਹ ਇਕ ਸਾਜਿਸ਼ ਤਹਿਤ ਕੀਤਾ ਜਾਂਦਾ ਪ੍ਰਚਾਰ ਹੈ। ਪਹਿਲਾਂ ਤਾਂ ਇਹ ਜਾਣਨਾ ਜਰੂਰੀ ਹੈ ਕਿ ਇਥੇ ਨਦੀ ਦਾ ਨਾਂ ਸਿੰਧ ਹੈ, ਸਿੰਧੂ ਨਹੀਂ। ਸਿੰਧ ਦੇ ਖੇਤਰ ਨੂੰ ਸਿੰਧ ਪ੍ਰਾਂਤ ਬੋਲਦੇ ਹਨ, ਨਾਕਿ ਸਿੰਧੂ ਪ੍ਰਾਂਤ। ਇਥੋਂ ਦੇ ਲੋਕਾਂ ਨੂੰ ਸਿੰਧ ਕਾਰਨ ਸਿੰਧੀ ਬੋਲਦੇ ਹਨ। ਸਿੰਧ ਤੋਂ ਸਿੰਧੀ ਬਣਦਾ ਹੈ, ਹਿੰਦੂ ਨਹੀਂ। ਵੈਸੇ ਸਿੰਧੂ ਸਮੁੰਦਰ ਦਾ ਸਮਾਨ ਅਰਥੀ ਹੈ, ਇਹ ਕਿਸੇ ਨਦੀ ਦਾ ਨਾਂ ਨਹੀਂ ਹੈ। ਸਿੰਧ ਪ੍ਰਾਂਤ ਜਾਂ ਸਿੰਧੂ ਪ੍ਰਾਂਤ ਕਿਸੇ ਵੀ ਨਾਮ ਨਾਲ ਪੁਕਾਰੇ ਜਾਣ ਪਰ ਉਥੋਂ ਦੇ ਲੋਕ ਸਿੰਧੀ ਹੀ ਅਖਵਾਉਣਗੇ ਹਿੰਦੂ ਨਹੀਂ। ਜਿਸ ਤਰ੍ਹਾਂ ਵਲਾਇਤ ਦੇ ਵਲਾਇਤੀ, ਅਮਰੀਕਾ ਦੇ ਅਮਰੀਕੀ, ਪਾਕਿਸਤਾਨ ਦੇ ਪਾਕਿਸਤਾਨੀ, ਈਰਾਨ ਦੇ ਈਰਾਨੀ, ਬੰਗਾਲ ਦੇ ਬੰਗਾਲੀ, ਮਦਰਾਸ ਦੇ ਮਦਰਾਸੀ। ਕਿਸੇ ਖੇਤਰ ਦੇ ਨਿਵਾਸੀ ਨੂੰ ਉਸ ਖੇਤਰ ਦੇ ਨਾਮ ਵਿੱਚ ਜੋ ਆਖ਼ਰੀ ਅੱਖਰ ਹੈ ਉਸ ਨਾਲ ( ੀ ) ਦੀ ਮਾਤਰਾ ਜੋੜ ਕੇ ਸੰਬੋਧਿਤ ਕੀਤਾ ਜਾਂਦਾ ਹੈ (=) ਦੀ ਮਾਤਰਾ ਜੋੜ ਕੇ ਨਹੀਂ। ਇਸ ਪ੍ਰਕਾਰ ਸਿੰਧ ਪ੍ਰਾਂਤ ਦੇ ਵਾਸੀ ਸਿੰਧੀ ਅਖਵਾਉਣਗੇ 'ਹਿੰਦੂ' ਨਹੀਂ। ਅੱਜ ਵੀ ਭਾਰਤ ਤੋਂ ਜਾਣ ਵਾਲੇ ਲੋਕਾਂ ਨੂੰ ਪੱਛਮੀ ਏਸ਼ੀਆ ਦੇ ਦੇਸ਼ ਘ੍ਰਿਣਾ ਨਾਲ ਹਿੰਦੂ ਕਹਿੰਦੇ ਹਨ। ਹਿੰਦੂ ਸ਼ਬਦ ਨਿਰਵਾਹ-ਵਾਚਕ ਹੈ, ਸਥਾਨ-ਵਾਚਕ ਨਹੀਂ। ਏਨੇ ਘ੍ਰਿਣਤ ਸ਼ਬਦ ਨੂੰ ਗ੍ਰਹਿਣ ਕਰਨ ਅਤੇ ਆਰੀਆ ਸ਼ਬਦ ਨੂੰ ਛੱਡਣ ਪਿੱਛੇ ਕੀ ਰਾਜ ਹੈ ? ਇਸਦਾ ਜ਼ਿਕਰ ਅੱਗੇ ਕੀਤਾ ਗਿਆ ਹੈ।

ਹਿੰਦੂ ਆਪਣੀ ਪ੍ਰਾਚੀਨ ਸੰਸਕ੍ਰਿਤੀ ਦੀ ਸ਼ੇਖੀ ਮਾਰਦਾ ਹੈ, ਜੋ ਜੜ੍ਹ ਸਮੇਤ ਝੂਠ ਅਤੇ ਛਲਾਵਾ ਹੈ। ਹਿੰਦੂ ਨਿਰਵਾਹਗਤ ਨਾਮ ਹੈ। ਭਾਰਤ ਨਾਲ ਇਸਦਾ ਸਬੰਧ ਨਸਲਗਤ ਹੈ। ਆਰੀਆ ਨਸਲ ਦੇ ਲੋਕ ਹੀ ਹਿੰਦੂ ਹਨ। ਭਾਰਤ ਵਿੱਚ ਜਦੋਂ ਆਰੀਆ ਲੋਕ ਆਏ ਤਾਂ ਇਹ ਪਸ਼ੂ ਪਾਲਕ ਅਤੇ ਚਰਵਾਹੇ ਸਨ। ਭਾਰਤ ਵਿੱਚ ਆਮਦ ਤੋਂ ਬਾਅਦ ਇਹਨਾਂ ਦਾ ਪੇਸ਼ਾ ਹਜ਼ਾਰਾਂ ਸਾਲਾਂ ਤੱਕ ਪਸ਼ੂ-ਪਾਲਣ ਅਤੇ ਚਰਵਾਹੀ ਹੀ ਰਿਹਾ। ਆਰੀਆ ਨਸਲ ਤੋਂ ਪਹਿਲਾਂ ਜੋ ਇਥੋਂ ਦੇ ਮੂਲ ਨਿਵਾਸੀ ਦ੍ਰਾਵਿੜ ਸਨ, ਉਨ੍ਹਾਂ ਦੀ ਸੰਸਕ੍ਰਿਤੀ ਆਰੀਅਨਾਂ ਨਾਲੋਂ ਕਾਫੀ ਵੱਖਰੀ ਸੀ।

ਆਜ਼ਾਦੀ ਸੰਗਰਾਮ ਦੇ ਸ਼ੁਰੂ ਹੁੰਦਿਆਂ ਹੀ ਹਿੰਦੂ-ਮੁਸਲਿਮ ਸੰਪ੍ਰਦਾਇਕਤਾ ਦਾ ਉਭਾਰ ਜੋਰ ਫੜਣ ਲੱਗਾ। ਅਸਲ ਵਿੱਚ ਹਿੰਦੂਤਵ ਸ਼ਬਦ ਦੀ ਸ਼ੁਰੂਆਤ 20ਵੀਂ ਸਦੀ ਵਿੱਚ ਆ ਕੇ ਹੋਈ। ਹਿੰਦੂਤਵ ਦੀ ਵਿਚਾਰ ਧਾਰਾ ਨੂੰ ਸਾਵਰਕਰ ਨੇ ਆ ਕੇ ਆਕਾਰ ਦਿੱਤਾ। ਅਸਲੀਅਤ ਇਹ ਹੈ ਕਿ ਹਿੰਦੂ ਸੰਪ੍ਰਦਾਇਕਤਾ ਦੀ ਸੋਚ ਦਾ ਨਾਮ ਹੀ ਹਿੰਦੂਤਵ ਹੈ। ਸਾਵਰਕਰ ਨੇ 1924 ਵਿੱਚ ਹਿੰਦੂ ਸ਼ਬਦ ਦੀ ਵਿਆਖਿਆ ਕੀਤੀ। ਉਨ੍ਹਾਂ ਕਿਹਾ ਕਿ "ਭਾਰਤ ਵਿੱਚ ਰਹਿਣ ਵਾਲਿਆਂ ਵਿਚੋਂ ਜਿਨ੍ਹਾਂ ਦੀ ਮਾਤ ਭੂਮੀ ਅਤੇ ਪੂਜਣਯੋਗ ਭੂਮੀ ਭਾਰਤ ਹੈ, ਉਹੀ ਹਿੰਦੂ ਹਨ, ਜੋ ਇਹ ਸ਼ਰਤਾਂ ਪੂਰੀਆਂ ਨਹੀਂ ਕਰਦਾ, ਉਹ ਹਿੰਦੂ ਨਹੀਂ ਹੈ।" ਇਸ ਪ੍ਰੀਭਾਸ਼ਾ ਅਨੁਸਾਰ ਮੁਸਲਮਾਨ ਅਤੇ ਈਸਾਈ ਦੋਵੇਂ ਹੀ ਹਿੰਦੂ ਨਹੀਂ ਬਣਦੇ। ਮੁਸਲਮਾਨਾਂ ਦੀ ਪੂਜਯ ਭੂਮੀ ਮੱਕਾ-ਮਦੀਨਾ ਹੈ ਅਤੇ ਈਸਾਈਆਂ ਦੀ ਪੂਜਯ ਭੂਮੀ ਯਰੂਸ਼ਲਮ ਹੈ, ਬੇਸ਼ੱਕ ਉਨ੍ਹਾਂ ਦੀ ਮਾਤ ਭੂਮੀ ਭਾਰਤ ਹੈ। ਇਸ ਪ੍ਰੀਭਾਸ਼ਾ ਅਨੁਸਾਰ, ਹਿੰਦੂ ਉਹ ਹੈ ਜੋ ਆਰੀਆ ਹੈ। ਸਾਵਰਕਰ ਨੇ ਹਿੰਦੂ ਰਾਸ਼ਟਰ ਦੇ ਨਿਰਣੇ ਨੂੰ ਜਨਮ ਦਿੱਤਾ ਸੀ। ਰਾਸ਼ਟਰੀ ਸਵਯੰ ਸੇਵਕ ਸੰਘ 1925 ਵਿੱਚ ਬਣਿਆ ਤੇ ਉਸ ਨੇ ਸਾਵਰਕਰ ਦੇ ਨਿਰਣੇ ਨੂੰ ਧਾਰਨ ਕਰ ਲਿਆ।

ਆਰ.ਐਸ.ਐਸ. ਅਤੇ ਭਾਜਪਾ ਦੁਆਰਾ ਕਿਹਾ ਜਾਂਦਾ ਹੈ ਕਿ ਜੋ ਇਸ ਦੇਸ਼ ਵਿੱਚ ਰਹਿੰਦਾ ਹੈ ਉਹ ਹਿੰਦੂ ਹੈ, ਚਾਹੇ ਉਹ ਕਿਸੇ ਵੀ ਧਰਮ ਦਾ ਹੋਵੇ। ਇਹ ਦੋਵੇਂ ਸੰਗਠਨ ਬੜੀ ਮਜਬੂਤੀ ਨਾਲ ਕਹਿੰਦੇ ਹਨ ਕਿ ਹਿੰਦੂ ਕੋਈ ਧਰਮ ਨਹੀਂ ਹੈ ਬਲਕਿ ਜੀਵਨ ਜੀਊਣ ਦੀ ਇਕ ਸ਼ੈਲੀ ਹੈ। ਦਰਅਸਲ ਭਾਜਪਾ ਅਤੇ ਆਰ.ਐਸ.ਐਸ. ਦਾ ਇਹ ਕਥਨ ਭਰਮ ਪੈਦਾ ਕਰਨ ਦੀ ਸਾਜਿਸ਼ ਹੈ ਕਿਉਂਕਿ ਜੇਕਰ ਇਸਨੂੰ ਮੰਨ ਵੀ ਲਿਆ ਜਾਵੇ ਤਾਂ ਸਾਰੇ ਦੇਸ਼ ਵਾਸੀਆਂ ਦੀ ਜੀਵਨ ਜੀਊਣ ਦੀ ਸ਼ੈਲੀ ਇਕ ਨਹੀਂ ਹੈ। ਜੀਵਨ ਜੀਊਣ ਦੀ ਸ਼ੈਲੀ ਵਿੱਚ ਭਾਸ਼ਾ, ਰਹਿਣ-ਸਹਿਣ, ਪਹਿਰਾਵਾ, ਭੋਜਨ, ਵਿਆਹ, ਸੰਸਕਾਰ, ਧਾਰਮਕ ਮਾਨਤਾ ਸ਼ਾਮਲ ਹੁੰਦੇ ਹਨ। ਭਾਰਤ ਵਿੱਚ ਹਿੰਦੂ, ਮੁਸਲਮਾਨ, ਸਿੱਖ, ਈਸਾਈ, ਬੋਧੀ, ਆਦਿਵਾਸੀ, ਦਲਿਤ ਸਭ ਦੀ ਭਾਸ਼ਾ, ਰਹਿਣ-ਸਹਿਣ, ਪਹਿਰਾਵਾ, ਖਾਣ-ਪਾਨ ਅਤੇ ਧਾਰਮਕ ਮਾਨਤਾਵਾਂ ਵੱਖਰੀਆਂ ਵੱਖਰੀਆਂ ਹਨ। ਦਵਿਜ ਹਿੰਦੂ ਰਾਮ ਤੇ ਕ੍ਰਿਸ਼ਨ ਨੂੰ ਪੂਜਦੇ ਹਨ। ਦਲਿਤ ਆਦਿਵਾਸੀ ਇਸਨੂੰ ਘ੍ਰਿਣਾ ਕਰਦੇ ਹਨ ਅਤੇ ਸ਼ੂਦਰ ਹੱਤਿਆਵਾਂ ਦਾ ਦੋਸ਼ ਵੀ ਇਨ੍ਹਾਂ ਸਿਰ ਮੜ੍ਹਦੇ ਹਨ। ਮੁਸਲਮਾਨ ਅਤੇ ਈਸਾਈ ਤਾਂ ਅਵਤਾਰਵਾਦ ਨੂੰ ਮੰਨਦੇ ਹੀ ਨਹੀਂ ਹਨ। ਇਨ੍ਹਾਂ ਧਰਮਾਂ ਵਿੱਚ ਬ੍ਰਹਮਾ, ਵਿਸ਼ਣੂ ਤੇ ਮਹੇਸ਼ - ਤਿੰਨਾਂ ਅਵਤਾਰਾਂ ਦੀ ਕੋਈ ਮਾਨਤਾ ਨਹੀਂ ਹੈ। ਇਸ ਪ੍ਰਕਾਰ ਸਭ ਨੂੰ ਹਿੰਦੂ ਕਹਿਣ ਵਾਲਾ ਆਰ.ਐਸ.ਐਸ. ਅਤੇ ਭਾਜਪਾ ਦਾ ਕਥਨ ਪੂਰੀ ਤਰ੍ਹਾਂ ਨਿਰਾਧਾਰ ਅਤੇ ਬੇਬੁਨਿਆਦ ਸਿੱਧ ਹੋ ਜਾਂਦਾ ਹੈ।

ਹਿੰਦੂ ਸ਼ਬਦ ਸ਼ੁਧ ਧਾਰਮਕ ਹੈ, ਸਭਿਆਚਾਰਕ ਨਹੀਂ। ਸਭ ਭਾਰਤਵਾਸੀਆਂ ਨੂੰ ਹਿੰਦੂ ਕਹਿਣਾ ਛਲ ਭਰਪੂਰ ਹੈ। ਸਭ ਨੂੰ ਹਿੰਦੂ ਬਣਾਉਣ ਪਿੱਛੇ ਘ੍ਰਿਣਤ ਹਿੰਦੂ ਚਾਲ ਹੈ। ਇਸੇ ਤਰ੍ਹਾਂ ਕਹਿ ਕੇ ਹਿੰਦੂ ਆਪਣੀ ਗੀਤਾ, ਰਮਾਇਣ, ਮਹਾਂਭਾਰਤ, ਮਨੁਸਿਮ੍ਰਤੀ ਪੁਸਤਕਾਂ ਨੂੰ ਸਭ ਦੀਆਂ ਦੱਸ ਕੇ, ਉਨ੍ਹਾਂ ਨੂੰ ਰਾਸ਼ਟਰੀ ਪੁਸਤਕਾਂ ਦਾ ਦਰਜਾ ਦੇਣਾ ਚਾਹੁੰਦੇ ਹਨ ਅਤੇ ਇਨ੍ਹਾਂ ਨੂੰ ਰਾਸ਼ਟਰੀ ਦਰਜਾ ਦੁਆ ਕੇ ਸਿੱਖਿਆ ਕੋਰਸਾਂ ਵਿੱਚ ਸ਼ਾਮਲ ਕਰਾਉਣਾ ਚਾਹੁੰਦੇ ਹਨ। ਇੰਨਾ ਹੀ ਨਹੀਂ, ਇਸ ਤਰ੍ਹਾਂ ਕਰਕੇ ਉਹ ਆਪਣੇ ਅਵਤਾਰਾਂ ਨੂੰ ਸਭ ਦੇ ਪੂਜਣਯੋਗ ਬਣਾਉਣਾ ਚਾਹੁੰਦੇ ਹਨ। ਉਹ ਬੁੱਧ, ਈਸਾ ਅਤੇ ਹਜ਼ਰਤ ਸਾਹਿਬ ਨੂੰ ਭਾਰਤ ਦੀ ਭੂਮੀ ਵਿਚੋਂ ਬਿਲਕੁਲ ਹੀ ਬਾਹਰ ਕਰਨਾ ਚਾਹੁੰਦੇ ਹਨ। ਸਭ ਨੂੰ ਹਿੰਦੂ ਕਹਿਣ ਪਿੱਛੇ ਛੁਪੀ ਹੋਈ ਧੋਖੇਬਾਜ਼ੀ ਇਹ ਵੀ ਹੈ ਕਿ ਜਦ ਸਭ ਨੂੰ ਹਿੰਦੂ ਕਿਹਾ ਜਾਵੇਗਾ ਤਾਂ ਭਾਰਤ ਆਪਣੇ ਆਪ ਹੀ ਹਿੰਦੂ ਰਾਸ਼ਟਰ ਐਲਾਨਿਆ ਜਾਵੇਗਾ। ਉਨ੍ਹਾਂ ਤੋਂ ਬਾਅਦ ਇਹ ਵੀ ਕਿਹਾ ਜਾਣ ਲੱਗੇਗਾ ਕਿ ਹਿੰਦੂ ਰਾਸ਼ਟਰ ਵਿੱਚ, ਹਿੰਦੂ ਨੀਤੀਆਂ ਲਾਗੂ ਕੀਤੀਆਂ ਜਾਣ ਅਤੇ ਹਿੰਦੂ ਨੀਤੀਆਂ ਉਹ ਹਨ ਜੋ ਹਿੰਦੂ ਸ਼ਾਸਤਰਾਂ, ਮਨੁਸਿਮ੍ਰਤੀ ਆਦਿ ਵਿੱਚ ਦਰਜ ਹਨ। ਹਿੰਦੂ ਸ਼ਾਸਤਰਾਂ ਦੀਆਂ ਨੀਤੀਆਂ ਵਿੱਚ ਜੋ ਦਲਿਤ, ਪਛੜੇ, ਸ਼ੂਦਰ ਵਰਣ ਵਿੱਚ ਪਾਏ ਗਏ ਹਨ, ਉਨ੍ਹਾਂ ਨੂੰ ਪਹਿਨਣ ਲਈ ਹੰਢਾਏ ਗਏ ਵਸਤਰ ਅਤੇ ਖਾਣ ਲਈ ਜੂਠ ਦਿੱਤੀ ਜਾਏ, ਲਿਖਿਆ ਗਿਆ ਹੈ। ਮਨੁਸਿਮ੍ਰਤੀ ਦੀ ਨੀਤੀ ਹੈ, 'ਨਾਰੀ ਸ਼ੂਦਰਾ ਨਾਧਿਯਤਾਮ' ਅਰਥਾਤ ਨਾਰੀ ਅਤੇ ਸ਼ੂਦਰ ਨੂੰ ਵਿਦਿਆ ਨਹੀਂ ਦੇਣੀ ਚਾਹੀਦੀ। ਜੇਕਰ ਹਿੰਦੂ ਸ਼ਾਸਤਰਾਂ ਦੀਆਂ ਸਾਰੀਆਂ ਨੀਤੀਆਂ ਲਾਗੂ ਕਰ ਦਿੱਤੀਆਂ ਜਾਣ ਤਾਂ ਸ਼ੂਦਰ, ਬ੍ਰਾਹਮਣਾਂ

ਦਾ ਆਪਣੇ ਆਪ ਸਥਾਈ ਗੁਲਾਮ ਹੋ ਜਾਏਗਾ। ਖਤਰੀ ਸ਼ੂਦਰ ਲੜਕੀਆਂ ਨੂੰ ਜਬਰਨ ਉਠਾ ਕੇ ਲੈ ਜਾਇਆ ਕਰਨਗੇ ਤੇ ਬ੍ਰਾਹਮਣ ਪ੍ਰਿਥਵੀ (ਧਰਤੀ) ਦਾ ਦੇਵਤਾ ਬਣ ਕੇ ਆਪਣੀ ਪੂਜਾ ਕਰਵਾਇਆ ਕਰੇਗਾ।

ਹਿੰਦੂਤਵਵਾਦੀਆਂ ਦਾ ਦੇਸ਼ ਦੇ ਸੰਵਿਧਾਨ ਵਿੱਚ ਕੋਈ ਵਿਸ਼ਵਾਸ ਨਹੀਂ ਹੈ ਉਹ ਕੇਵਲ ਮਨੂਸਿਮ੍ਰਤੀ ਨੂੰ ਆਪਣਾ ਸੰਵਿਧਾਨ ਮੰਨਦੇ ਹਨ। ਹਿੰਦੂਤਵਵਾਦੀ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਈ ਦੇ ਸਮੇਂ ਸੰਵਿਧਾਨ ਸਮੀਖਿਆ ਦੇ ਨਾਂ ਤੇ ਸੰਵਿਧਾਨ ਨੂੰ ਹੀ ਬਦਲਣ ਦੀ ਸਾਜਿਸ਼ ਕਰਨ ਦੀ ਪੂਰੀ ਤਿਆਰੀ ਸੀ।

ਹਿੰਦੂਤਵਵਾਦੀਆਂ ਦੁਆਰਾ 'ਹਿੰਦੂ' ਨੂੰ ਧਰਮ ਦੇ ਨਾਂ ਨਾਲੋਂ ਨਿਖੇੜ ਕੇ ਇਕ ਜੀਵਨ ਸ਼ੈਲੀ ਦਾ ਨਾਂ ਦੇਣ ਦਾ ਸ਼ੋਰ ਮਚਾਇਆ ਜਾ ਰਿਹਾ ਹੈ, ਜਿਸ ਪਿੱਛੇ ਬਹੁਤ ਡੂੰਘੀ ਸੋਚ ਹੈ। ਜੇਕਰ ਹਿੰਦੂਤਵਵਾਦੀ ਹਿੰਦੂ ਨੂੰ ਧਰਮ ਮੰਨੇਗਾ ਅਤੇ ਧਰਮ ਪੁਕਾਰੇਗਾ ਤਾਂ ਭਾਰਤ ਵਿੱਚ ਚੱਲ ਰਹੇ ਹੋਰ ਧਰਮਾਂ (ਇਸਲਾਮ ਅਤੇ ਈਸਾਈ) ਦੀ ਕਤਾਰ ਵਿੱਚ ਖੜ੍ਹਾ ਹੋ ਜਾਵੇਗਾ ਤਦੋਂ ਇਹ ਮੰਨਿਆ ਜਾਵੇਗਾ ਕਿ 'ਹਿੰਦੂ ਧਰਮ' ਵੀ ਇਸਲਾਮ ਧਰਮ, ਈਸਾਈ ਧਰਮ ਅਤੇ ਸਿੱਖ ਧਰਮ ਦੇ ਬਰਾਬਰ ਧਰਮ ਹੈ। ਫਿਰ ਭਾਰਤ ਇਕ ਧਰਮ ਦੇ ਨਾਂ ਤੇ ਹਿੰਦੂ ਰਾਸ਼ਟਰ ਕਿੰਦਾਂ ਹੋ ਸਕੇਗਾ ? ਕਿਉਂਕਿ ਮਨੂੰਵਾਦੀਆਂ ਦੀ ਨੀਅਤ ਏਸ ਦੇਸ਼ ਨੂੰ ਹਿੰਦੂ ਰਾਸ਼ਟਰ ਐਲਾਨਣ ਦੀ ਹੈ। ਇਸ ਲਈ 'ਹਿੰਦੂ' ਨੂੰ ਹਿੰਦੂ ਬੋਲਣ ਦੀ ਬਜਾਏ, ਜੀਵਨ ਸ਼ੈਲੀ ਬੋਲ ਰਹੇ ਹਨ। ਇਕੋ ਜਿਹੀ ਜੀਵਨ ਸ਼ੈਲੀ ਸਭ ਦੀ ਦੱਸ ਕੇ, ਉਹ ਸਭ ਨੂੰ ਹਿੰਦੂ ਅਤੇ ਭਾਰਤ ਨੂੰ ਹਿੰਦੋਸਤਾਨ ਕਹਿਣਾ ਚਾਹੁੰਦੇ ਹਨ। ਸੱਚਾਈ ਇਹ ਹੈ ਕਿ ਭਾਰਤ ਵਿੱਚ ਰਹਿਣ ਵਾਲਿਆਂ ਦੀ ਜੀਵਨ ਸ਼ੈਲੀ ਹਜਾਰਾਂ ਸਾਲਾਂ ਤੋਂ ਇਕ ਨਹੀਂ ਰਹੀ ਅਤੇ ਨਾ ਹੀ ਅੱਜ ਕਲ੍ਹ ਇਕ ਹੈ। ਵਰਣ ਵਿਵਸਥਾ ਦੇ ਸੁਆਮੀ ਬ੍ਰਾਹਮਣ ਅਰਥਾਤ ਸਵਰਣ ਹਿੰਦੂ ਹਨ ਅਤੇ ਸ਼ੂਦਰ ਇਹਨਾਂ ਦੇ ਸੇਵਕ ਹਨ। ਇਸ ਵਿੱਚ ਸਵਰਨ ਸ਼ਾਸਕ ਅਤੇ ਸ਼ੂਦਰ ਸੋਸ਼ਿਤ ਹਨ। ਸ਼ੋਸ਼ਕ ਅਤੇ ਸ਼ੋਸ਼ਿਤ ਦੀ ਜੀਵਨ ਸ਼ੈਲੀ ਕਦੇ ਵੀ ਇਕ ਨਹੀਂ ਹੋ ਸਕਦੀ।

ਰਾਸ਼ਟਰੀ ਸਵਯੰ ਸੇਵਕ ਸੰਘ ਸਰਾਸਰ ਝੂਠ ਬੋਲਦਾ ਹੈ ਕਿ ਅਸੀਂ ਸਭ ਹਿੰਦੂ ਹਾਂ ਅਤੇ ਇਸ ਕਰਕੇ ਭਾਰਤ ਹਿੰਦੂ ਰਾਸ਼ਟਰ ਹੈ। ਇਸ ਲਈ ਹਿੰਦੂ ਧਰਮ ਦੇ ਠੇਕੇਦਾਰ (ਪਾਂਧੇ) ਜੋ ਤਿਲਕ ਲਗਾ ਕੇ ਅਤੇ ਗੇਰੂਆਂ ਵਸਤਰ ਪਹਿਨ ਕੇ ਸੰਤ ਮਹੰਤ ਬਣੇ ਹਨ, ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ।

ਏਥੇ ਇਹ ਗੱਲ ਹਮੇਸ਼ਾ ਹੀ ਚੇਤੇ ਰੱਖਣੀ ਚਾਹੀਦੀ ਹੈ ਕਿ ਹਿੰਦੂ ਦੀ ਇਕ ਧਾਰਮਕ ਪਛਾਣ ਹੈ, ਰਾਸ਼ਟਰੀ ਪਛਾਣ ਨਹੀਂ ਜਿਸ ਤਰ੍ਹਾਂ ਭਾਰਤ ਨਾਂ ਦੀ ਹੈ। ਇਸ ਲਈ ਜੋ ਇਹ ਬੋਲਦੇ ਹਨ ਕਿ ਸਾਡੇ ਦੇਸ਼ ਦਾ ਨਾਂ ਹਿੰਦੋਸਤਾਨ ਹੈ, ਉਹ ਝੂਠ ਬੋਲਦੇ ਹਨ। ਦੇਸ਼ ਦਾ ਅਸਲੀ ਨਾਂ 'ਭਾਰਤ' ਹੈ ਅਤੇ ਸੰਵਿਧਾਨ ਸਪੱਸ਼ਟ ਕਰਦਾ ਹੈ ਕਿ ਸਾਡੇ ਦੇਸ਼ ਦਾ ਨਾਂ 'ਭਾਰਤ ਦੈਟ ਇਜ ਇੰਡੀਆ' ਹੈ। ਭਾਰਤ ਰਾਸ਼ਟਰੀ ਪਛਾਣ ਹੈ। ਜੋ ਲੋਕ ਇਸ ਨੂੰ ਹਿੰਦੋਸਤਾਨ ਕਹਿੰਦੇ ਹਨ ਉਨ੍ਹਾਂ ਦੀ ਧਾਰਨਾ ਭਾਰਤੀ ਨਹੀਂ ਹੈ। ਉਹ ਭਾਰਤੀ ਸੰਵਿਧਾਨ ਨੂੰ ਆਪਣਾ ਅੰਤਹਕਰਣ ਮੰਨਦੇ ਹਨ। ਰਾਸ਼ਟਰੀ ਸਵਯੰ ਸੇਵਕ ਸੰਘ ਦਾ ਆਪਣਾ ਮੈਂਬਰ ਵੀ ਭਾਰਤ ਕਹਿਣ ਤੋਂ ਗੁਰੇਜ਼ ਕਰਦਾ ਹੈ, ਉਹ ਕੇਵਲ ਹਿੰਦੋਸਤਾਨ ਬੋਲਦਾ ਹੈ। ਜਦ ਉਹ ਦੇਸ਼ ਦਾ ਨਾਂ ਭਾਰਤ ਬੋਲਦਾ ਹੈ ਤਾਂ ਭਾਰਤ ਨੂੰ ਵੀ ਉਹ ਹਿੰਦੂ ਰਾਸ਼ਟਰ ਬੋਲਦਾ ਹੈ। ਆਰ.ਐਸ.ਐਸ. ਦੇ ਲੋਕ ਮੁਸਲਮਾਨਾਂ ਅਤੇ ਈਸਾਈਆਂ ਨੂੰ ਇਹ ਜੋਰ ਪਾ ਕੇ ਕਹਿੰਦੇ ਹਨ ਕਿ ਉਹ ਆਪਣੇ ਧਰਮ ਨੂੰ ਮੰਨਦੇ ਹੋਏ ਵੀ, ਆਪਣੇ ਆਪ ਨੂੰ ਹਿੰਦੂ ਕਹਿਣ ਅਤੇ ਆਪਣਾ ਧਰਮ ਛੱਡ ਕੇ ਹਿੰਦੂ ਧਰਮ ਵਿੱਚ ਸ਼ਾਮਲ ਹੋ ਜਾਣ।

ਅੱਜ ਦੀ ਸਥਿਤੀ ਇਹ ਹੈ ਕਿ ਭਾਰਤ ਦਾ 20 ਫ਼ੀਸਦੀ ਦਲਿਤ, 10 ਫ਼ੀਸਦੀ ਆਦਿਵਾਸੀ ਅਤੇ 35 ਫ਼ੀਸਦੀ ਪਛੜਾ ਵਰਗ ਆਪਣੇ ਆਪ ਨੂੰ ਹਿੰਦੂ ਨਹੀਂ ਮੰਨਦਾ। ਦਲਿਤ, ਪਛੜੇ ਵਰਗ ਅਤੇ ਘੱਟ ਗਿਣਤੀਆਂ ਦੀ ਕੁਲ ਗਿਣਤੀ ਮਿਲਾ ਕੇ 85 ਫ਼ੀਸਦੀ ਬਣਦੀ ਹੈ ਜੋ 'ਗ਼ੈਰ-ਹਿੰਦੂ' ਹਨ। ਇਸ ਤਰ੍ਹਾਂ ਹਿੰਦੂ ਕੇਵਲ 15 ਫ਼ੀਸਦੀ ਹੀ ਰਹਿ ਜਾਂਦਾ ਹੈ। ਐਸੀ ਸਥਿਤੀ ਵਿੱਚ ਇਸ 15 ਫ਼ੀਸਦੀ ਆਬਾਦੀ ਦੇ ਅਧਾਰ 'ਤੇ ਦੇਸ਼ ਦਾ ਨਾਮਕਰਣ 'ਹਿੰਦੂ ਰਾਸ਼ਟਰ' ਦੇ ਰੂਪ ਵਿੱਚ ਨਹੀਂ ਕੀਤਾ ਜਾ ਸਕਦਾ। ਉਪਰੋਕਤ ਦੀ ਛਾਣਬੀਣ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਹਿੰਦੂਤਵ ਭਾਰਤ ਦੀ ਰਾਸ਼ਟਰੀ ਪਛਾਣ ਨਹੀਂ ਹੈ।

ਅਨੁਵਾਦਕ : ਜਸਵੰਤ ਪਰਮਾਰ 'ਚਮਨ'
(ਧੰਨਵਾਦ ਸਹਿਤ 'ਸਪੋਕਸਮੈਨ' ਵਿਚੋਂ)

## ਜੰਤਰ ਮੰਤਰ ਤੇ ਦਿੱਲੀ ਕਮੇਟੀ ਵੱਲੋਂ ਰੋਜ਼ਾਨਾ ਪੱਧਰੀ ਲੰਗਰ ਸੇਵਾ ਦੀ ਸ਼ੁਰੂਆਤ

ਨਵੀਂ ਦਿੱਲੀ : 8-4-15 ਦਿੱਲੀ ਵਿਖੇ ਆਪਣੇ ਹੱਕਾਂ ਦੀ ਲਈ ਲੜਾਈ ਲੜਨ ਆਉਂਦੇ ਸਮਾਜਿਕ ਅਤੇ ਸਿਆਸੀ ਜਥੇਬੰਦੀਆਂ ਦੇ ਕਾਰਕੁੰਨਾਂ ਲਈ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰੋਜ਼ਾਨਾ ਪੱਧਰੀ ਦੁਪਹਿਰ ਦੇ ਲੰਗਰ ਦੀ ਸੇਵਾ ਦੀ ਸ਼ੁਰੂਆਤ ਅੱਜ ਜੰਤਰ ਮੰਤਰ ਵਿਖੇ ਕੀਤੀ ਗਈ ਹੈ। ਕਮੇਟੀ ਦੇ ਜਰਨਲ ਸਕੱਤਰ ਮਨਜਿੰਦਰ ਸਿੰਘ ਸਿਰਸਾ ਨੇ ਅਰਦਾਸ ਉਪਰੰਤ ਇਸ ਸੇਵਾ ਦੀ ਸ਼ੁਰੂਆਤ ਕੀਤੀ। ਇਸ ਸੇਵਾ ਨੂੰ ਸ਼ੁਰੂ ਕਰਨ ਦੇ ਕਾਰਣਾਂ ਬਾਰੇ ਜਾਣਕਾਰੀ ਦਿੰਦੇ ਹੋਏ ਸਿਰਸਾ ਨੇ ਕਿਹਾ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਭੁੱਖੇ ਸਾਧੂਆਂ ਨੂੰ ਲੰਗਰ ਛਕਾ ਕੇ ਸਿੱਖ ਧਰਮ 'ਚ ਲੰਗਰ ਦੀ ਮਰਿਯਾਦਾ ਸ਼ੁਰੂ ਕਰਨ ਦੇ ਫਲਸਫੇ ਨੂੰ ਧਿਆਨ 'ਚ ਰੱਖਦੇ ਹੋਏ ਕਮੇਟੀ ਵੱਲੋਂ ਉਕਤ ਸੇਵਾ ਨੂੰ ਸ਼ੁਰੂ ਕਰਨ ਦਾ ਫੈਸਲਾ ਕੀਤਾ ਗਿਆ ਹੈ। ਜੰਤਰ ਮੰਤਰ ਤੇ ਹੀ ਇਸ ਸੇਵਾ ਨੂੰ ਸ਼ੁਰੂ ਕਰਨ ਦੇ ਪੁੱਛੇ ਗਏ ਸਵਾਲ ਦਾ ਜਵਾਬ ਦਿੰਦੇ ਹੋਏ ਸਿਰਸਾ ਨੇ ਕਿਹਾ ਕਿ ਦੇਸ਼ ਭਰ ਚੋਂ ਆਪਣੇ ਹੱਕਾਂ ਤੇ ਮੰਗਾ ਨੂੰ ਲੈਕੇ ਕੇਂਦਰ ਸਰਕਾਰ ਤੱਕ ਪਹੁੰਚ ਕਰਨ ਵਾਸਤੇ ਆਉਂਦੇ ਸਮਾਜਿਕ ਅਤੇ ਸਿਆਸੀ ਕਾਰਕੁੰਨਾਂ ਨੂੰ ਦਿੱਲੀ 'ਚ ਸਿਰਫ ਜੰਤਰ ਮੰਤਰ ਤੇ ਹੀ ਧਰਨਾ ਅਤੇ ਪ੍ਰਦਰਸ਼ਨ ਕਰਨ ਦੀ ਮੰਜ਼ੂਰੀ ਸਥਾਨਿਕ ਪੁਲਿਸ ਵੱਲੋਂ ਦਿੱਤੀ ਹੋਈ ਹੈ। ਇਸ ਕਰਕੇ ਅਕਸਰ ਆਪਣੀ ਮੰਗਾਂ ਨੂੰ ਪੂਰਾ ਨਾ ਹੁੰਦਾ ਦੇਖ ਕੇ ਧਰਨਾਕਾਰੀਆਂ ਵੱਲੋਂ ਕਈ-ਕਈ ਮਹੀਨਿਆਂ ਤੱਕ ਇਸ ਸਥਾਨ ਤੇ ਧਰਨੇ ਦਿੱਤੇ ਜਾ ਰਹੇ ਹਨ। ਜਿਸ ਕਰਕੇ ਤੰਗਹਾਲੀ ਦਾ ਸ਼ਿਕਾਰ ਹੋਏ ਇਨਸਾਫ ਪਸੰਦਾਂ ਨੂੰ ਬੜੀ ਤਕਲੀਫ ਝਲਨੀ ਪੈਂਦੀ ਹੈ। ਸਿਰਸਾ ਨੇ ਦਾਅਵਾ ਕੀਤਾ ਕਿ ਪਹਿਲਾਂ ਵੀ ਸੰਸਦ ਦੀ ਕਾਰਵਾਹੀ ਦੌਰਾਨ ਜੰਤਰ ਮੰਤਰ ਤੇ ਅਕਸਰ ਹੋਣ ਵਾਲੇ ਪ੍ਰਦਰਸ਼ਨਾਂ 'ਚ ਸ਼ਾਮਿਲ ਹੁੰਦੇ ਹਜ਼ਾਰਾਂ ਕਿਸਾਨ ਅਤੇ ਮਜ਼ਦੂਰ ਜਥੇਬੰਦੀਆਂ ਦੇ ਕਾਰਕੁੰਨ ਗੁਰਦੁਆਰਾ ਬੰਗਲਾ ਸਾਹਿਬ ਅਤੇ ਗੁਰਦੁਆਰਾ ਰਕਾਬ ਗੰਜ ਸਾਹਿਬ ਵਿਖੇ ਲੰਗਰ ਛਕਦੇ ਸੀ, ਪਰ ਹੁਣ ਕਮੇਟੀ ਵੱਲੋਂ ਰੋਜ਼ਾਨਾ ਦਿੱਲੀ ਕਮੇਟੀ ਦੇ ਕਿਸੇ ਇਕ ਮੈਂਬਰ ਦੀ ਨਿਗਰਾਨੀ ਹੇਠ ਲੰਗਰ ਭੇਜ ਕੇ ਦੁਪਹਿਰ 12 ਤੋਂ 1 ਵਜੇ ਤੱਕ ਪੰਗਤਾਂ 'ਚ ਛਕਾਇਆ ਜਾਵੇਗਾ। ਤਾਂਕਿ ਇਨਸਾਫ ਪਸੰਦਾਂ ਦੀ ਜਮਹੂਰੀ ਲੜਾਈ 'ਚ ਦਿੱਲੀ ਕਮੇਟੀ ਸਿੱਖ ਧਰਮ ਦੇ ਵਿਸ਼ਾਲ ਵਿਰਸੇ ਤੋਂ ਪ੍ਰੇਰਣਾ ਲੈਂਦੀ ਹੋਈ ਆਪਣਾ ਹਿੱਸਾ ਪਾ ਸਕੇ। ਇਸ ਮੌਕੇ ਕਮੇਟੀ ਦੇ ਜੁਆਇੰਟ ਸਕੱਤਰ ਅਮਰਜੀਤ ਸਿੰਘ ਪੱਪੂ, ਮੈਂਬਰ ਪਰਮਜੀਤ ਸਿੰਘ ਰਾਣਾ, ਚਮਨ ਸਿੰਘ, ਰਵੇਲ ਸਿੰਘ, ਪਰਮਜੀਤ ਸਿੰਘ ਚੰਢੋਕ, ਬੀਬੀ ਧੀਰਜ ਕੌਰ, ਹਰਦੇਵ ਸਿੰਘ ਧਨੋਆ, ਦਰਸ਼ਨ ਸਿੰਘ, ਗੁਰਬਚਨ ਸਿੰਘ ਚੀਮਾ ਅਤੇ ਅਕਾਲੀ ਆਗੂ ਹਰਚਰਣ ਸਿੰਘ ਗੁਲਸ਼ਨ ਮੌਜੂਦ ਸਨ।

# ਅਮਰ ਭਾਰਤੀ ਜੀ ਨੂੰ ਸਮਰਪਤ ਯਾਦ ਮੇਲਾ

ਨਵੀਂ ਦਿੱਲੀ : ਸਾਹਿਬਪੁਰਾ ਕਲੋਨੀ ਦੇ ਨਾਮਧਾਰੀ ਗੁਰਦੁਆਰਾ ਵਿਖੇ ਪਿਛਲੇ ਦਿਨੀਂ ਸਾਹਿਤ ਮਾਰਤੰਡ ਸ੍ਰੀ ਅਮਰ ਭਾਰਤੀ ਜੀ ਅਤੇ ਉਨ੍ਹਾਂ ਦੀ ਭੈਣ ਮਾਤਾ ਪਿਆਰ ਕੌਰ ਦਾ ਯਾਦ ਮੇਲਾ ਮਨਾਇਆ ਗਿਆ। ਦਿੱਲੀ ਨਿਵਾਸੀ ਉਭਰਦੇ ਜਥੇਦਾਰ ਨੌਜਵਾਨ ਨਿਸ਼ਾਨ ਸਿੰਘ ਨੇ ਭਾਰਤੀ ਜੀ ਨੂੰ ਕਥਾ ਕੀਰਤਨ ਰਾਹੀਂ ਸ਼ਰਧਾਂਜਲੀ ਭੇਂਟ ਕਰਦਿਆਂ ਉਨ੍ਹਾਂ ਦੇ ਸਾਹਿਤਕ ਜੀਵਨ ਅਤੇ ਸਤਿਗੁਰੂ ਜਗਜੀਤ ਸਿੰਘ ਨਾਲ ਸ਼ਰਧਾ ਪਿਆਰ ਅਤੇ ਆਤਮਕ ਸਾਂਝ ਨੂੰ ਉਜਾਗਰ ਕੀਤਾ। ਆਪ ਨੇ ਕਿਹਾ ਕਿ ਸੰਸਾਰ ਵਿੱਚ ਅਕਾਲ ਪੁਰਖ ਨੇ ਦੁਨੀਆਂ ਦੀ ਰਚਨਾ ਕੀਤੀ ਹੈ ਪਰ ਇਕ ਜੈਸਾ ਕੋਈ ਨਹੀਂ ਬਣਾਇਆ। ਸਭ ਭਾਵੇਂ ਪੰਜ ਤੱਤਾਂ ਤੋਂ ਬਣੇ ਹੋਏ ਹਨ ਅਤੇ ਸਭਨਾਂ 'ਚ ਭਾਵੇਂ ਇਕੋ ਜੋਤ ਜਗਦੀ ਹੈ ਪਰ ਸਾਰਿਆਂ ਦਾ ਕਰਮ, ਸੁਭਾਅ, ਸਮਝ ਅਲੱਗ ਅਲੱਗ ਹਨ, ਹਰ ਇਕ ਪੁਰਖ ਮਹਾਨ ਨਹੀਂ ਹੁੰਦਾ। ਜਥੇਦਾਰ ਨਿਸ਼ਾਨ ਸਿੰਘ ਹੁਰਾਂ ਭਾਰਤੀ ਜੀ ਨੂੰ ਜਨ ਸਧਾਰਨ ਨਾਲੋਂ ਵੱਖਰਾ, ਉੱਤਮ, ਸਾਧਕ ਅਤੇ ਵਿਦਵਾਨ ਪੁਰਖ ਦੀ ਸੰਗਿਆ ਦੇਂਦਿਆਂ ਗੁਰਬਾਣੀ ਤੋਂ ਇਲਾਵਾ ਹੋਰ ਵਿਚਾਰਾਂ ਦੇਂਦਿਆਂ ਆਪਣੀ ਗੱਲ ਦੀ ਪੁਸ਼ਟੀ ਹੇਠ ਲਿਖੀਆਂ ਮਿਸਾਲਾਂ ਨਾਲ ਕੀਤੀ :

ਆਪ ਨੇ ਫੁੱਲਾਂ ਬਿਰਛਾਂ ਦੀ ਗੱਲ ਕਰਦਿਆਂ ਚੰਦਨ ਦੇ ਬਿਰਖ ਦੀ ਵਿਆਖਿਆ ਕੀਤੀ ਅਤੇ ਉਸਦੀ ਮਹਾਨਤਾ ਦੱਸੀ। ਪੰਛੀਆਂ ਦੇ ਪ੍ਰਕਾਰਾਂ ਦੀ ਵਿਆਖਿਆ ਕਰਦਿਆਂ ਦੱਸਿਆ ਕਿ ਹੰਸ ਵਿਰਲਾ ਪੰਛੀ ਹੁੰਦਾ ਹੈ। ਆਪ ਨੇ ਕਿਹਾ ਕਿ ਤੁਸੀਂ ਪੱਥਰ ਤਾਂ ਬੜੇ ਦੇਖੇ ਹੋਣਗੇ ਪਰ ਪਾਰਸ ਵਿਰਲਾ ਹੀ ਹੁੰਦਾ ਹੈ। ਏਸ ਤਰ੍ਹਾਂ ਸਤਿਗੁਰੂ ਦਾ ਪਿਆਰਾ ਭਾਰਤੀ ਜੀ ਵਰਗਾ ਕਰੋੜਾਂ ਚੋਂ ਵਿਰਲਾ ਹੀ ਹੁੰਦਾ ਹੈ। ਉਨ੍ਹਾਂ ਦੀਆਂ ਪੁਸਤਕਾਂ ਤੋਂ ਜੋ ਸਾਹਮਣੇ ਆਉਂਦਾ ਹੈ ਉਹ ਇਹ ਹੈ ਕਿ ਉਨ੍ਹਾਂ ਨੇ ਸਾਧਕ ਦਾ ਜੀਵਨ ਜੀਵਿਆ। ਆਪਣੇ ਜੀਵਨ ਕਾਲ ਵਿੱਚ ਜੋ ਸਾਧਨਾ ਕੀਤੀ ਉਹ ਬੇਮਿਸਾਲ ਹੈ। ਉਨ੍ਹਾਂ ਆਪੇ ਅਮਲ ਕਰਕੇ ਜੋ ਕੁਝ ਕਮਾਇਆ ਉਹ ਲਿਖਿਆ। ਸੰਸਾਰ ਵਿੱਚ ਬਹੁਤਾ ਇਤਿਹਾਸ ਸ਼ਰਧਾ ਭਰੀਆਂ ਕਥਾਵਾਂ ਨਾਲ ਲਿਖਿਆ ਮਿਲਦਾ ਹੈ। ਪਰ ਭਾਰਤੀ ਜੀ ਨੇ ਅਜੇਹੀਆਂ ਗੱਲਾਂ ਲਿਖੀਆਂ ਜੋ ਤਰਕ 'ਤੇ ਅਧਾਰਤ ਹਨ। ਉਨ੍ਹਾਂ ਦੀ ਪੁਸਤਕ 'ਸਿੱਖ ਇਤਿਹਾਸ ਤੇ ਕੂਕੇ' ਵਿੱਚ ਉਹ ਵਿਚਾਰ ਹਨ ਜਿਹੜੇ ਕਿਸੇ ਵੀ ਨਾਮਧਾਰੀ ਨੇ ਕਦੇ ਪੇਸ਼ ਨਹੀਂ ਸਨ ਕੀਤੇ। ਜਥੇਦਾਰ ਜੀ ਨੇ ਰੋਸ ਪ੍ਰਗਟ ਕੀਤਾ ਕਿ ਸਾਡੇ 'ਚ ਪੜ੍ਹਣ ਦਾ ਰਿਵਾਜ਼ ਬਹੁਤ ਘੱਟ ਹੈ ਤਦੇ ਹੀ ਇਕ ਵਾਰੀ ਛਪੀ ਪੁਸਤਕ ਦੀ ਦੁਬਾਰਾ ਛਪਣ ਦੀ ਲੋੜ ਹੀ ਨਹੀਂ ਪੈਂਦੀ। ਉਨ੍ਹਾਂ ਕਿਹਾ ਕਿ ਜ਼ਿਕਰਯੋਗ ਗੱਲ ਹੈ ਕਿ ਭਾਰਤੀ ਹੁਰਾਂ ਦੀ ਇਹ ਪੁਸਤਕ 50 ਸਾਲ ਬਾਅਦ ਫਿਰ ਛਾਪਣ ਦੀ ਲੋੜ ਪੈ ਗਈ। ਸਤਿਗੁਰੂ ਜੀ ਨੇ ਭਾਰਤੀ ਜੀ ਨੂੰ 'ਸਾਹਿਤ ਮਾਰਤੰਡ' ਭਾਵ ਸਾਹਿਤ ਦਾ ਸੂਰਜ ਦੀ ਪਦਵੀ ਦੇ ਕੇ ਮਾਣ ਬਖਸ਼ਿਆ ਸੀ। ਇਸ ਨੌਜਵਾਨ ਜਥੇਦਾਰ ਨੇ ਅੱਗੇ ਕਿਹਾ ਕਿ ਭਾਰਤੀ ਜੀ ਦੀ ਗੱਲ ਕਰੀਏ ਤਾਂ ਉਨ੍ਹਾਂ ਦੇ ਵੱਡੇ ਭਰਾਤਾ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੀ ਯਾਦ ਸੁਤੇ ਸਿੱਧ ਹੀ ਆ ਜਾਂਦੀ ਹੈ ਜਿਹੜੇ ਅਪ੍ਰੈਲ 1966 ਨੂੰ ਸੰਸਾਰ ਛੱਡ ਗਏ ਸਨ। ਉਹ ਨਾਮਧਾਰੀ ਪੰਥ ਦੇ ਪ੍ਰਚਾਰਕ ਤਾਂ ਸਨ ਹੀ, ਨਾਲ ਨਾਲ ਚੰਗੇ ਲਿਖਾਰੀ ਅਤੇ ਅਖਬਾਰ ਨਵੀਸ ਵੀ ਸਨ। ਉਨ੍ਹਾਂ ਨੇ ਹੀ ਭਾਰਤੀ ਜੀ ਨੂੰ ਸਾਹਿਤ ਖੇਤਰ ਵਿੱਚ ਦਾਖਲ ਕਰਵਾਇਆ। ਭਾਰਤੀ ਜੀ ਨੂੰ ਬੰਗਲਾ ਭਾਸ਼ਾ ਪੜ੍ਹਣ ਅਤੇ ਨੋਬਲ ਪੁਰਸਕਾਰ ਪ੍ਰਾਪਤ ਠਾਕੁਰ ਰਵਿੰਦਰ ਨਾਥ ਟੈਗੋਰ ਵੱਲੋਂ ਬੰਗਾਲ ਵਿੱਚ ਸਥਾਪਤ ਸ਼ਾਂਤੀ ਨਿਕੇਤਨ ਆਸ਼ਰਮ 'ਚ ਖੋਜ ਕਾਰਜ ਵਾਸਤੇ ਭੇਜਿਆ ਸੀ। ਭਾਰਤੀ ਜੀ ਨੇ ਠਾਕੁਰ ਰਵਿੰਦਰ ਨਾਥ ਟੈਗੋਰ ਅਤੇ ਹੋਰ ਬੰਗਾਲੀ ਦੇ ਵੱਡੇ ਵੱਡੇ ਸਾਹਿਤਕਾਰਾਂ ਦੀ ਬੰਗਾਲੀ ਪੁਸਤਕਾਂ ਦਾ ਸਿੱਧਾ ਪੰਜਾਬੀ ਵਿੱਚ ਅਨੁਵਾਦ ਕੀਤਾ ਅਤੇ ਭਾਰਤ ਦੀ ਸਾਹਿਤ ਅਕਾਦਮੀ ਅਤੇ ਹੋਰ ਸਾਹਿਤ ਸਭਾਵਾਂ ਵੱਲੋਂ ਪੁਰਸਕਾਰ ਪ੍ਰਾਪਤ ਕੀਤੇ। ਭਾਰਤੀ ਜੀ ਦੇ ਅਧਿਆਤਮਕ ਲੇਖਾਂ ਦੀ ਗੱਲ ਕਰਦਿਆਂ ਜਥੇਦਾਰ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਇਕ ਲੇਖ 'ਅਜਪਾ ਜਾਪ' ਸਾਡੇ ਵਰਗਿਆਂ ਦੀ ਸਮਝ ਤੋਂ ਬਾਹਰ ਹੈ। ਉਨ੍ਹਾਂ ਦੀਆਂ ਇਹ ਅਧਿਆਤਮਕ ਗੱਲਾਂ ਜੀਵਨ ਵਿੱਚ ਪ੍ਰੈਕਟੀਕਲ (ਅਮਲ) ਕਰਕੇ ਹੀ ਸਮਝੀਆਂ ਜਾ ਸਕਦੀਆਂ ਹਨ।ਭਾਰਤੀ ਜੀ ਦੀ ਭੈਣ ਮਾਤਾ ਪਿਆਰ ਕੌਰ ਸਬੰਧੀ ਆਪ ਨੇ ਦੱਸਿਆ ਕਿ ਉਨ੍ਹਾਂ ਨੇ ਵੀ ਸਾਰਾ ਜੀਵਨ ਸਤਿਗੁਰੂ ਸਾਹਿਬਾਨ ਦੇ ਚਰਨਾਂ ਨਾਲ ਜੁੜ ਕੇ ਬਤੀਤ ਕੀਤਾ। ਉਨ੍ਹਾਂ ਦੇ ਹਿਰਦੇ ਵਿੱਚ ਨਾਮ ਵਸਿਆ ਹੋਇਆ ਸੀ। ਉਨ੍ਹਾਂ ਜਦੋਂ ਸਰੀਰ ਛੱਡਿਆ ਸੀ ਤਾਂ ਪਦਮ ਆਸਣ ਲਾਏ ਹੋਏ ਸਹਿਜੇ ਹੀ ਸਰੀਰ ਛੱਡ ਗਏ।

ਨਾਮਧਾਰੀ ਵਿਦਿਅਕ ਜਥਾ ਦਿੱਲੀ ਇਕਾਈ ਦੇ ਜਨਰਲ ਸਕੱਤਰ ਸੰਤ ਹਰਪਾਲ ਸਿੰਘ ਹੁਰਾਂ ਨੇ ਸ਼ਰਧਾਂਜਲੀ ਸ਼ਬਦਾਂ ਵਿੱਚ ਕਿਹਾ ਕਿ ਭਾਰਤੀ ਜੀ ਦੀ ਸਖਸ਼ੀਅਤ 'ਤੇ ਬੋਲਣ ਵਾਸਤੇ ਮੇਰੇ ਕੋਲ ਸ਼ਬਦ ਨਹੀਂ ਹਨ। ਉਨ੍ਹਾਂ ਵਿੱਚ ਬਹੁਤ ਜ਼ਿਆਦਾ ਨਿਮਰਤਾ ਸੀ। ਉਹ ਬੜੇ ਸਰਲ ਸੁਭਾਅ ਦੇ ਸੁਲਝੇ ਹੋਏ ਵਿਦਵਾਨ ਸਨ। ਉਨ੍ਹਾਂ ਦੀਆਂ ਲਿਖਤਾਂ ਸਮਝਣ ਵਾਸਤੇ ਪਾਠਕ ਦਾ ਵੀ ਇਕ ਦਰਜਾ ਹੋਣਾ ਜਰੂਰੀ ਹੈ। ਹਰਪਾਲ ਜੀ ਨੇ ਸੰਗਤ ਨੂੰ ਵਿਸ਼ੇਸ਼ ਕਰਕੇ ਨੌਜਵਾਨਾਂ ਨੂੰ ਅਪੀਲ ਕੀਤੀ ਕਿ ਭਾਰਤੀ ਜੀ ਦੀਆਂ ਲਿਖਤਾਂ ਜਰੂਰ ਪੜ੍ਹਣ। ਅਰਦਾਸ ਕਰੀਏ ਕਿ ਉਨ੍ਹਾਂ ਵਰਗੇ ਕੁਝ ਗੁਣ ਸਾਡੇ 'ਚ ਵੀ ਹੋਣ।

ਸਟੇਜ ਦੀ ਸੇਵਾ ਸੰਤ ਗੁਰਦੀਪ ਸਿੰਘ ਹੁਰਾਂ ਬਾਖੂਬੀ ਸੰਭਾਲਦਿਆਂ ਸਤਿਗੁਰੂ ਪ੍ਰਤੀ ਸਿੱਖ ਦੀ ਕੈਸੀ ਸ਼ਰਧਾ ਹੋਣੀ ਚਾਹੀਦੀ ਹੈ, ਇਹ ਭਾਰਤੀ ਹੁਰਾਂ ਦੇ ਨਾਲ ਨਾਲ ਉਨ੍ਹਾਂ ਦੇ ਵੱਡੇ ਭਾਈ ਸੰਤ ਮੰਗਲ ਸਿੰਘ ਲਾਇਲਪੁਰੀ ਤੋਂ ਪਤਾ ਚਲਦਾ ਹੈ। ਉਨ੍ਹਾਂ ਲਾਇਲਪੁਰੀ ਜੀ ਦੇ ਅਖਬਾਰ 'ਨਵਾਂ ਹਿੰਦੁਸਤਾਨ' ਨੂੰ ਯਾਦ ਕਰਦਿਆਂ ਕਿਹਾ ਕਿ ਇਹਨਾਂ ਦਾ ਸਾਰਾ ਪਰਵਾਰ ਹੀ ਕਿਸੇ ਨਾ ਕਿਸੇ ਰੂਪ ਵਿੱਚ ਲਿਖਾਰੀ ਹੈ। ਸਹਿਜ ਅਵਸਥਾ ਵਿਚ ਸਤਿਗੁਰੂ ਜੀ ਦੇ ਰਹਿਣੇ ਵਿੱਚ ਰਹਿੰਦਿਆਂ ਏਨੇ ਮਹਾਨ ਬਣ ਗਏ ਕਿ ਏਨਾ ਵੱਡਾ ਇਤਿਹਾਸ ਲਿਖ ਇਤਿਹਾਸ ਬਣ ਗਏ। ਭਾਰਤੀ ਜੀ ਅਤੇ ਮਾਤਾ ਪਿਆਰ ਕੌਰ ਦੇ ਭਾਣਜੇ ਗੁਰਮੁਖ ਸਿੰਘ ਰਤਨ ਹੁਰਾਂ ਦੋਹਾਂ ਸਖਸ਼ੀਅਤਾਂ ਨੂੰ ਕਾਵਿ ਸ਼ਰਧਾਂਜਲੀ ਦਿੱਤੀ। ਦੋਵੇਂ ਪਰਵਾਰਾਂ ਵੱਲੋਂ ਮੇਲਾ ਕਰਵਾਉਣ ਅਤੇ ਲੰਗਰ ਦੀ ਸੇਵਾ ਕੀਤੀ ਗਈ।

– ਸਰਬ ਸ਼ਕਤੀਮਾਨ

## ਮਾਇਕ ਸਹਾਇਤਾ ਵਜੋਂ ਧੰਨਵਾਦ

ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੇ ਸਪੁੱਤਰ ਸ੍ਰ. ਅਜੀਤ ਸਿੰਘ ਸੱਗੂ, ਜਨਰਲ ਸਕੱਤਰ, ਨਾਮਧਾਰੀ ਸੰਗਤ ਸਾਊਥ ਹਾਲ ਯੂ.ਕੇ. ਨੇ ਆਪਣੇ ਸੰਵਾਰੇ ਸ਼ਿੰਗਾਰੇ ਗ੍ਰਹਿ ਵਿੱਚ ਨਾਮਧਾਰੀ ਸੰਗਤ ਦੇ ਚਰਨ ਪਵਾਉਣ, ਉਸਤਾਦ ਹਰਭਜਨ ਸਿੰਘ ਹੁਰਾਂ ਪਾਸੋਂ ਆਸਾ ਜੀ ਦੀ ਵਾਰ ਦਾ ਕੀਰਤਨ ਕਰਵਾਉਣ ਅਤੇ ਹਵਨ ਯੱਗ ਕਰਵਾਉਣ ਸਮੇਂ ਸਤਿਗੁਰੂ ਜੀ ਦੇ ਸ਼ੁਕਰਾਨੇ ਵਜੋਂ 'ਵਰਤਮਾਨ ਹਿੰਦੁਸਤਾਨ' ਵਾਸਤੇ 1000/- ਰੁਪਏ ਸਾਹਿਤਕ ਸੇਵਾ ਵਜੋਂ ਕੱਢੇ। ਧੰਨਵਾਦ।

ਸ੍ਰ. ਨਰੈਣ ਸਿੰਘ ਜੀ ਪ੍ਰਧਾਨ ਨਾਮਧਾਰੀ ਸੰਗਤ ਜਲੰਧਰ ਹੁਰਾਂ ਆਪਣੇ ਸਪੁੱਤਰ ਗੁਰ ਰਤਨ ਸਿੰਘ ਦਾ ਆਨੰਦ ਕਾਰਜ ਨਵੀਂ ਦਿੱਲੀ ਵਾਸੀ ਸ੍ਰ. ਵਿਜੈ ਸਿੰਘ ਦੀ ਸਪੁੱਤਰੀ ਤਜਿੰਦਰ ਕੌਰ ਨਾਲ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ 25 ਜਨਵਰੀ ਨੂੰ ਸੰਪਨ ਕੀਤੇ ਜਾਣ ਦੀ ਖੁਸ਼ੀ ਵਿੱਚ 500/- ਰੁਪਏ ਸਾਹਿਤਕ ਸੇਵਾ ਵਜੋਂ 'ਵਰਤਮਾਨ ਹਿੰਦੁਸਤਾਨ' ਲਈ ਕੱਢੇ। ਧੰਨਵਾਦ।

ਸਾਹਿਬਪੁਰਾ ਨਾਮਧਾਰੀ ਧਰਮਸ਼ਾਲਾ ਵਿੱਚ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਮੇਲਾ ਕਰਵਾਉਂਦਿਆਂ ਪਰਵਾਰ ਵੱਲੋਂ 'ਵਰਤਮਾਨ ਹਿੰਦੁਸਤਾਨ' ਲਈ 500/- ਰੁਪਏ ਕੱਢੇ ਗਏ। ਧੰਨਵਾਦ।

# ਤਾਂਗੇ ਵਾਲੀ ਵਿਦਿਆਰਥਣ ਦਲੀਪ ਕੌਰ ਟਿਵਾਣਾ

– ਬਚਿੰਤ ਕੌਰ

ਡਾ. ਦਲੀਪ ਕੌਰ ਟਿਵਾਣਾ ਨਾਲ ਮੇਰੀ ਸਰਸਰੀ ਜਿਹੀ ਜਾਣ-ਪਛਾਣ ਤਾਂ 1950-51 ਤੋਂ ਹੈ। ਜਦੋਂ ਅਸੀਂ ਦੋਵੇਂ ਇਕੋ ਸਕੂਲ ਵਿੱਚ ਪੜ੍ਹਦੀਆਂ ਸੀ, ਭਾਵ ਵਿਕਟੋਰੀਆ ਗਰਲਜ਼ ਹਾਈ ਸਕੂਲ ਪਟਿਆਲਾ ਵਿੱਚ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਮੈਂ ਸਕੂਲ ਆਉਣ ਲਈ ਕਿੰਨੀਆਂ ਹੀ ਭੀੜੀਆਂ ਗਲੀਆਂ ਵਿਚੋਂ ਲੰਘਦੀ ਹੋਈ ਆਪਣੇ ਸਕੂਲ ਪਹੁੰਚਦੀ ਸੀ ਤੇ ਦਲੀਪ ਕੌਰ ਟਿਵਾਣਾ ਚਿੱਟੇ ਦੁੱਧ ਪਰਦਾ ਲਗੇ ਤਾਂਗੇ ਵਿੱਚ ਬੈਠ ਕੇ ਸਕੂਲ ਆਉਂਦੀ ਹੁੰਦੀ ਸੀ। ਕਦੇ ਕਦੇ ਤਾਂਗੇ ਪਿੱਛੇ ਲੱਗੀ ਚਾਦਰ ਦਾ ਰੰਗ ਅੰਬਰੀਂ ਵੀ ਹੁੰਦਾ ਸੀ।

ਇਨ੍ਹਾਂ ਦੀ ਚਿੱਟੀ ਸਾਟਨ ਦੀ ਸਲਵਾਰ ਤੇ ਬੂਟੀਆਂ ਵਾਲੀ ਕਮੀਜ਼ ਵਾਲਾ ਦ੍ਰਿਸ਼ ਮੈਨੂੰ ਅਜੇ ਵੀ ਜਿਉਂ ਦਾ ਤਿਉਂ ਯਾਦ ਹੈ। ਮੈਂ ਉਨ੍ਹਾ ਦਿਨਾਂ ਵਿੱਚ ਚੌਥੀ ਕਲਾਸ ਦੀ ਵਿਦਿਆਰਥਣ ਸੀ ਤੇ ਦਲੀਪ ਕੌਰ ਟਿਵਾਣਾ ਐਫ.ਏ. ਵਿੱਚ ਪੜ੍ਹਦੀ ਸੀ।

ਇਸੇ ਸਮੇਂ ਦੋ ਹੋਰ ਸਕੀਆਂ ਭੈਣਾਂ, ਜਿਨ੍ਹਾਂ ਦੇ ਨਾਂ ਸਨ ਕਸ਼ਮੀਰ ਅਤੇ ਗਵਰਨਰ ਬੇਹੱਦ ਖ਼ੂਬਸੂਰਤ, ਦਲੀਪ ਕੌਰ ਦੀਆਂ ਸਖੀਆਂ ਸਨ। ਇਹ ਤਿੰਨੇ ਐਨੀਆਂ ਸੋਹਣੀਆਂ-ਸੁਨੱਖੀਆਂ ਸਨ ਜਿਵੇਂ ਅੰਬਰੋਂ ਉਤਰੀਆਂ ਪਈਆਂ ਹੋਣ। ਤਿੰਨੇ ਦੀਆਂ ਤਿੰਨੇ ਬਹੁਤ ਅਮੀਰ ਘਰਾਣਿਆਂ ਚੋਂ ਸਨ। ਦਲੀਪ ਕੌਰ ਟਿਵਾਣਾ ਦੇ ਫੁੱਫੜ ਜੀ ਉਸ ਸਮੇਂ ਆਈ.ਜੀ. ਸਨ ਤੇ ਉਨ੍ਹਾਂ ਦਾ ਰੋਅਬ ਤੌਬਾ-ਤੌਬਾ।

ਪ੍ਰਾਰਥਨਾ ਸਮੇਂ ਐਫ.ਏ. ਦੀਆਂ ਕੁੜੀਆਂ ਦੇ ਸਾਹਮਣੇ ਵਾਲੀ ਕਤਾਰ ਵਿੱਚ ਅਸੀਂ ਛੋਟੀਆਂ ਕਲਾਸਾਂ ਦੀਆਂ ਵਿਦਿਆਰਥਣਾਂ ਖੜ੍ਹੀਆਂ ਹੁੰਦੀਆਂ ਸੀ ਪਰ ਮੇਰਾ ਅਤੇ ਮੇਰੀ ਇਕ ਸਖੀ ਅਮਰੋ ਦਾ ਧਿਆਨ ਪ੍ਰਾਰਥਨਾ ਕਰਨ ਵਿੱਚ ਘੱਟ ਤੇ ਇਨ੍ਹਾਂ ਤਿੰਨਾਂ ਸ਼ੌਕੀਨ ਤੇ ਸੋਹਣੀਆਂ ਕੁੜੀਆਂ ਦੇ ਕੱਪੜਿਆਂ ਅਤੇ ਸੈਂਡਲਾਂ ਵੱਲ ਜਿਆਦਾ ਹੁੰਦਾ ਸੀ। ਸਕੂਲ ਲੱਗਣ ਤੋਂ ਅੱਧਾ ਕੁ ਘੰਟਾ ਪਹਿਲਾਂ ਸਕੂਲ ਪਹੁੰਚ ਕੇ ਅਸੀਂ ਬਹੁਤੀਆਂ ਕੁੜੀਆਂ ਆਪਣੀ-ਆਪਣੀ ਸਖੀ-ਸਹੇਲੀ ਨਾਲ ਜੋਟੀ ਬਣਾ ਸਕੂਲ ਦੇ ਛੋਟੇ ਜਿਹੇ ਲਾਅਨ ਵਿੱਚ ਘੁੰਮਦੀਆਂ, ਉਸ ਸਮੇਂ ਦੇ ਮਸ਼ਹੂਰ ਫਿਲਮੀ ਗਾਣੇ ਗਾਉਂਦੀਆਂ, ਜਿਨ੍ਹਾਂ ਵਿਚੋਂ ਇਕ ਗੀਤ ਮੈਨੂੰ ਅੱਜ ਵੀ ਯਾਦ ਹੈ, ਜੋ ਉਸ ਸਮੇਂ ਸਾਰਿਆਂ ਦੀ ਜਬਾਨ 'ਤੇ ਚੜ੍ਹਿਆ ਹੋਇਆ ਸੀ –

ਹਵਾ ਮੇਂ ਉੜਤਾ ਜਾਏ ਮੋਰਾ ਲਾਲ ਦੁਪੱਟਾ ਮਲ ਮਲ ਕਾ
ਜੀ ਮੋਰਾ ਲਾਲ ਦੁਪੱਟਾ ਮਲ ਮਲ ਕਾ ਹੋ ਜੀ...ਹੋ ਜੀ....
ਇਧਰ-ਉਧਰ ਲਹਿਰਾਏ ਮੋਰਾ ਲਾਲ ਦੁਪੱਟਾ ਮਲ ਮਲ ਕਾ
ਜੀ ਮੋਰਾ ਲਾਲ ਦੁਪੱਟਾ ਮਲ ਮਲ ਕਾ ਹੋ ਜੀ...ਹੋ ਜੀ...
ਫਰ ਫਰ ਕਰਕੇ ਉੜੇ ਚੁੰਨਰੀਆ ਜੀਆ ਡਗ ਮਗ ਡੋਲੇ
ਹੋ ਜੀਆ ਡਗ ਮਗ ਡੋਲੇ
ਸਰ ਸਰ ਕਰਕੇ ਉੜੇ ਚੁੰਨਰੀਆ ਘੁੰਘਟ ਮੋਰਾ ਖੋਲ੍ਹੇ
ਹੋ ਘੁੰਘਟ ਮੋਰਾ ਖੋਲ੍ਹੇ...
ਹਵਾ ਮੇਂ ਉੜਤਾ ਜਾਏ ਮੋਰਾ ਲਾਲ ਦੁਪੱਟਾ ਮਲ ਮਲ ਕਾ
ਹੋ ਜੀ...ਹੋ ਜੀ....

ਇਸੇ ਤਰ੍ਹਾਂ ਹੋਰ ਵੀ ਕਈ ਗੀਤ ਸਨ, ਜੋ ਉਨ੍ਹਾਂ ਦਿਨਾਂ ਵਿੱਚ ਸ਼ੌਕੀਨ ਮੁੰਡੇ ਸਾਈਕਲਾਂ ਉਤੇ ਚੜ੍ਹੇ, ਕੁੜੀਆਂ ਨੂੰ ਛੇੜਦੇ, ਉਚੀ ਉਚੀ ਸੜਕਾਂ ਉਤੇ ਗਾਉਂਦੇ ਫਿਰਦੇ। ਇਕ ਹੋਰ ਗੀਤ, ਜਿਸ ਨੂੰ ਅਕਸਰ ਮੁੰਡਿਆਂ ਦੇ ਮੂੰਹੋਂ ਗਾਉਂਦੇ ਸੁਣਦੀ ਰਹਿੰਦੀ ਸੀ –

ਤੇਰੇ ਨੈਨੋਂ ਨੇ ਚੋਰੀ ਕੀਆ ਮੇਰਾ ਛੋਟਾ ਸਾ ਜੀਆ
ਪ੍ਰਦੇਸੀਆ
ਹਾਏ ਤੇਰੇ ਨੈਨੋਂ ਨੇ....

ਸ਼ਾਇਦ ਉਨ੍ਹਾਂ ਦਿਨਾਂ ਵਿੱਚ ਪੜ੍ਹਾਕੂ ਮੁੰਡਿਆਂ ਲਈ ਇਹੀ ਸਭ ਤੋਂ ਵਧ ਦਿਲਲਗੀ ਸੀ ਜਾਂ ਫੇਰ ਕੋਲੋਂ ਲੰਘਦੀ ਕੁੜੀ ਨੂੰ ਅੱਖ ਮਾਰ ਕੇ ਲੰਘਣਾ....ਉਦੋਂ ਮੁੰਡਿਆਂ ਦਾ ਸ਼ੌਕ ਹੁਦਾ ਸੀ।

ਪਰ 1995 ਵਿੱਚ ਜਦੋਂ ਮੈਂ ਪੈਰਿਸ ਦੇਖਣ ਲਈ ਫਰਾਂਸ ਗਈ, ਉਥੇ ਹਰ ਉਹ ਬੰਦਾ ਜੋ ਸਾਨੂੰ 'ਵਿਸ਼' ਕਰਨਾ ਚਾਹੁੰਦਾ, ਪਹਿਲਾਂ ਅੱਖ ਮਾਰਦਾ, ਜਿਸ ਨੂੰ ਮੈਂ ਅਤੇ ਮੇਰੀ ਸਖੀ ਤੇਜਿੰਦਰ ਕੌਰ ਬਹੁਤ ਬੁਰਾ ਮੰਨਦੀਆਂ। ਦਰਅਸਲ ਓਦੋਂ ਸਾਨੂੰ ਫਰਾਂਸ 'ਚ ਮਾਰਨ ਵਾਲੀ ਅੱਖ ਦਾ ਮਤਲਬ ਨਹੀਂ ਸੀ ਪਤਾ। ਫਰਾਂਸ ਵਿੱਚ ਅੱਖ ਮਾਰਨ ਦਾ ਮਤਲਬ ਇਕ ਸਤਿਕਾਰ ਵਜੋਂ ਲਿਆ ਜਾਂਦਾ ਹੈ ਪਰ ਅਸੀਂ ਦੋਵੇਂ ਸਖੀਆਂ ਫਰਾਂਸ ਵਾਲੀ ਅੱਖ ਮਾਰਨ ਨੂੰ ਪਟਿਆਲੇ ਵਾਲੇ ਸ਼ਰਾਰਤੀ ਮੁੰਡਿਆਂ ਵਾਲੀ ਅੱਖ ਸਮਝ ਬੈਠੀਆਂ, ਜਿਸ ਕਰਕੇ ਸਾਨੂੰ ਉਥੇ ਜਾ ਕੇ ਕੁਝ ਔਖ ਵੀ ਝੱਲਣੀ ਪਈ।

ਖ਼ੈਰ, ਵਿਕਟੋਰੀਆ ਗਰਲਜ਼ ਹਾਈ ਸਕੂਲ ਵਿੱਚ ਪੜ੍ਹਦੀ ਐਫ.ਏ ਦੀ ਵਿਦਿਆਰਥਣ ਦਲੀਪ ਕੌਰ ਤੇ ਉਸਦੀਆਂ ਦੋ ਸਖੀਆਂ ਤਿੰਨਾਂ ਨੂੰ ਮੈਂ ਅਤੇ ਮੇਰੀ ਇਕ ਸਹੇਲੀ ਦਲਜੀਤ ਹਮੇਸ਼ਾ ਕੋਲ ਕੋਲ ਹੋ ਕੇ ਦੇਖਣ ਲਈ ਤਾਂਘਦੀਆਂ ਰਹਿੰਦੀਆਂ। ਖਾਸ ਕਰਕੇ ਦਲੀਪ ਕੌਰ ਟਿਵਾਣਾ ਨੂੰ ਕਿਉਂਕਿ ਇਹਨਾਂ ਤੋਂ ਇਲਾਵਾ ਸਾਡੇ ਸਕੂਲ ਹੋਰ ਕੋਈ ਵੀ ਕੁੜੀ ਪਰਦੇ ਵਾਲੇ ਤਾਂਗੇ ਵਿੱਚ ਬੈਠ ਕੇ ਸਕੂਲ ਨਹੀਂ ਸੀ ਆਉਂਦੀ। ਕਦੇ ਕਦੇ ਇਹ ਤਿੰਨੇ ਸੁਹਣੀਆਂ ਸੁਨੱਖੀਆਂ ਸਖੀਆਂ ਇਕੋ ਤਾਂਗੇ ਵਿੱਚ ਬੈਠ ਕੇ ਘਰਾਂ ਨੂੰ ਜਾਂਦੀਆਂ। ਮੈਨੂੰ ਯਾਦ ਹੈ ਕਿ ਡਾ. ਦਲੀਪ ਕੌਰ ਟਿਵਾਣਾ ਦੀ ਲੰਬੀ ਭਾਰੇ ਵਾਲਾਂ ਵਾਲੀ ਗੁੱਤ..., ਜੋ ਅੱਜ ਵੀ ਓਦੋਂ ਵੀ ਓਵੇਂ ਹੀ ਹੈ। ਮੈਂ ਹੁਣ ਵੀ ਜਦੋਂ ਉਨ੍ਹਾਂ ਨੂੰ ਮਿਲਦੀ ਹਾਂ, ਉਨ੍ਹਾਂ ਨੇ ਹਮੇਸ਼ਾ ਗੁੱਤ ਹੀ ਕੀਤੀ ਹੁੰਦੀ ਹੈ।

ਜਿਵੇਂ ਸਾਦਾ ਜਿਹਾ ਉਨ੍ਹਾਂ ਦਾ ਪਹਿਰਾਵਾ ਹੁੰਦਾ ਹੈ, ਓਵੇਂ ਹੀ ਸਾਫ ਤੇ ਸਪੱਸ਼ਟ ਉਨ੍ਹਾਂ ਦੀ ਗੱਲਬਾਤ ਹੁੰਦੀ ਹੈ। ਮੈਂ ਅਕਸਰ ਜਦੋਂ ਪਟਿਆਲੇ ਆਪਣੇ ਮਾਪਿਆਂ ਅਤੇ ਭੈਣ ਭਾਈਆਂ ਨੂੰ ਮਿਲਣ ਜਾਂਦੀ ਹਾਂ ਤਾਂ ਦਲੀਪ ਕੌਰ ਟਿਵਾਣਾ ਨੂੰ ਮਿਲਣ ਦੀ ਪੂਰੀ ਕੋਸ਼ਿਸ਼ ਕਰਦੀ ਹਾਂ, ਭਾਵੇਂ ਮੇਰੇ ਕੋਲ ਅੱਧਾ ਘੰਟਾ ਵਕਤ ਹੋਵੇ, ਭਾਵੇਂ ਪੰਦਰਾਂ ਮਿੰਟ ਹੀ ਕਿਉਂ ਨਾ ਹੋਣ।

ਅਸੀਂ 2-2 ਘੰਟੇ ਵੀ ਕਈ ਵਾਰ ਇਕੱਠੀਆਂ ਬੈਠੀਆਂ ਹਾਂ ਪਰ ਸਾਡੀਆਂ ਗੱਲਾਂ ਹਮੇਸ਼ਾਂ ਅਧੂਰੀਆਂ ਹੀ ਰਹਿ ਜਾਂਦੀਆਂ ਹਨ। ਵਕਤ ਇਉਂ ਲੰਘ ਜਾਂਦਾ ਹੈ ਜਿਵੇਂ ਵਹਿੰਦੇ ਪਾਣੀ ਦੀ ਠੰਡੀ ਸ਼ੀਤਲ ਜਿਹੀ ਕੋਈ 'ਛੱਲ' ਮਨ ਨੂੰ ਕੁਝ ਅਜਬ ਜਿਹਾ ਸਰੂਰ ਦੇ ਕੇ ਬਿੰਦ ਭਰ ਵਿੱਚ ਹੀ ਮੁੜ ਜਾਂਦੀ ਹੋਵੇ। ਵਕਤ ਵੀ ਤਾਂ ਇਕ ਵਹਿੰਦਾ ਪਾਣੀ ਹੀ ਹੈ, ਜੋ ਲੰਘ ਗਿਆ, ਸੋ ਲੰਘ ਗਿਆ।

ਅਸੀਂ ਸਦਾ ਇਹੀ ਸੋਚਦੀਆਂ ਹਾਂ ਕਿ ਇਕ ਰਾਤ ਦੋਵੇਂ ਇਕਠੀਆਂ ਰਹੀਏ ਤੇ ਵਿਹੜੇ ਵਿੱਚ ਮੰਜੇ ਡਾਹ ਕੇ ਰਾਤ ਭਰ ਗੱਲਾਂ ਕਰਦੀਆਂ ਰਹੀਏ। ਉਤੋਂ ਦਰਖਤਾਂ ਦੀ ਠੰਡੀ ਠੰਡੀ ਹਵਾ ਵਗਦੀ ਹੋਵੇ ਤੇ ਤਾਰਿਆਂ ਭਰੀ ਹੋਵੇ ਰਾਤ....।

ਪਰ ਐਸਾ ਕਿਵੇਂ ਹੋ ਸਕਦਾ ਹੈ। ਅੱਜਕਲ੍ਹ ਤਾਰਿਆਂ ਭਰੇ

ਅੰਬਰ ਹੇਠਾਂ ਸੌਣਾ ਜਿਵੇਂ ਪਿਛਲੇ ਜਨਮਾਂ ਦੀ ਹੀ ਗੱਲ ਲੱਗਦੀ ਹੈ। ਸਾਡੇ ਬੱਚੇ ਵੀ ਇਹ ਗੱਲਾਂ ਸੁਣ ਸੁਣ ਹੈਰਾਨ ਹੁੰਦੇ ਹਨ ਤੇ ਅਗੋਂ ਤੋਂ ਕੋਠਿਆਂ ਉਤੇ ਸੌਣ ਦੀਆਂ ਗੱਲਾਂ, ਗਲੀਆਂ ਵਿੱਚ ਮੰਜੇ ਡਾਹੁਣ ਦੀਆਂ ਗੱਲਾਂ, ਮਾਂ-ਮਾਂ, ਦਾਦੀਆਂ ਦੀਆਂ ਰਾਤਾਂ ਨੂੰ ਸੌਣ ਸਮੇਂ ਬਾਤਾਂ ਸੁਣਾਉਣ ਦੀਆਂ ਗੱਲਾਂ ਜਿਵੇਂ ਸਭ ਕੁਝ ਅਜਬ ਹੀ ਲੱਗਣ ਲੱਗੇਗਾ।

ਪਰ ਇਕ ਰਾਤ ਐਸੀ ਆਈ ਜਰੂਰ ਸੀ 1975 ਵਿੱਚ ਜਦੋਂ ਅਸੀਂ ਦੋਵੇਂ ਇਕੱਠੀਆਂ ਇਕੋ ਕਮਰੇ ਵਿੱਚ ਇਕ ਬੈਡ ਉਤੇ ਸੁੱਤੀਆਂ ਸੀ ਤੇ ਸੱਚਮੁੱਚ ਰਾਤ ਭਰ ਸਾਡੀਆਂ ਦੋਹਾਂ ਦੀਆਂ ਗੱਲਾਂ ਨਹੀਂ ਸਨ ਮੁੱਕੀਆਂ....।

ਹੈਰਾਨੀ ਦੀ ਗੱਲ ਇਹ ਹੈ ਕਿ ਡਾ. ਦਲੀਪ ਕੌਰ ਟਿਵਾਣਾ ਅਤੇ ਮੈਂ ਹਾਣੋ-ਹਾਨੀ ਤਾਂ ਨਹੀਂ ਹਾਂ। ਉਨ੍ਹਾਂ ਦੀ ਛੋਟੀ ਭੈਣ ਗੁਰਸ਼ਰਨ ਵੀ ਮੇਰੇ ਕੋਲੋਂ ਥੋੜ੍ਹੀ ਜਿਹੀ ਉਮਰ ਵਿੱਚ ਵੱਡੀ ਹੀ ਹੋਵੇਗੀ ਜੋ ਮੇਰੀ ਸਿੰਘ ਸਭਾ ਸਕੂਲ ਪਟਿਆਲੇ ਵਿੱਚ ਜਮਾਤਣ ਵੀ ਰਹੀ ਪਰ ਗੁਰਸ਼ਰਨ ਤੇ ਮੇਰੀ 1951 ਪਿਛੋਂ ਅੱਜ ਤੱਕ ਇਕੋ ਮੁਲਾਕਾਤ ਹੋਈ ਹੈ, ਉਹ ਵੀ ਕੁਝ ਮਿੰਟਾਂ ਲਈ ਹੀ। ਇਕ ਸਮੇਂ ਜਦੋਂ ਮੈਂ ਅਤੇ ਗੁਰਸ਼ਰਨ ਦੋਵੇਂ ਜਮਾਤਣਾ ਸੀ ਤਾਂ ਦਲੀਪ ਕੌਰ ਟਿਵਾਣਾ ਦੀ ਕੋਠੀ ਪਟਿਆਲੇ 'ਲੀਲਾ ਭਵਨ' ਕੋਲ ਹੁੰਦੀ ਸੀ। ਸ਼ਾਇਦ ਇਹ ਕੋਠੀ ਅਜੇ ਵੀ ਉਨ੍ਹਾਂ ਕੋਲ ਹੀ ਹੈ। 1951 ਵਿੱਚ ਮੈਂ ਆਪਣੇ ਵਿਆਹ ਪਿਛੋਂ ਦਿੱਲੀ ਆ ਗਈ ਤਾਂ ਗੁਰਸ਼ਰਨ ਮੇਰੇ ਨਾਲ ਟੈਲੀਫੋਨ ਉਤੇ ਗੱਲ ਕਰਨ ਲਈ ਤਾਂਘਦੀ ਕਿਉਂਕਿ 1951 ਵਿੱਚ ਵੀ ਇਹਨਾਂ ਦੇ ਘਰ ਟੈਲੀਫੋਨ ਲੱਗਿਆ ਹੋਇਆ ਸੀ ਪਰ ਮੈਨੂੰ ਤਾਂ ਉਸ ਸਮੇਂ ਜਿਵੇਂ ਟੈਲੀਫੋਨ ਦੇ ਨਾਂ ਦਾ ਹੀ ਪਤਾ ਸੀ।

ਸਮੇਂ ਦੀ ਲੰਬੀ ਛਲਾਂਗ ਤੋਂ ਕੋਈ 27-28 ਵਰ੍ਹੇ ਬਾਅਦ ਇਕ ਵਾਰੀ ਡਾ. ਦਲੀਪ ਕੌਰ ਮੈਨੂੰ ਦਿੱਲੀ ਵਿੱਚ ਸਾਹਿਤਕ ਸਭਾ ਵਿੱਚ ਮਿਲੀ ਤਾਂ ਇਹ ਕਿਸੇ ਬਚਿੰਤ ਕੌਰ ਨੂੰ ਨਹੀਂ ਸੀ ਜਾਣਦੀ ਪਛਾਣਦੀ।

ਮਹਿੰਦਰ ਸਿੰਘ ਸਰਨਾ ਦੀ ਕਹਾਣੀ 'ਆਲੂ' ਬਾਰੇ ਗੱਲ ਚੱਲ ਰਹੀ ਸੀ। ਇਹ ਕਹਾਣੀ ਮੈਂ ਆਪਣੇ ਕਿਸੇ ਕੋਰਸ ਦੀ ਕਲਾਸ ਵਿੱਚ ਪੜ੍ਹੀ ਹੋਈ ਸੀ। ਡਾ. ਟਿਵਾਣਾ ਅਤੇ ਸਰਨਾ ਜੀ ਏਸ ਕਹਾਣੀ ਉਤੇ ਗੱਲਬਾਤ ਕਰ ਰਹੇ ਸਨ ਕਿਉਂਕਿ ਇਹ ਕਹਾਣੀ ਮੈਂ ਵੀ ਪੜ੍ਹ ਚੁੱਕੀ ਸੀ। ਏਸ ਕਰਕੇ ਮੇਰੀ ਇਹਨਾਂ ਦੀ ਗੱਲਬਾਤ ਵਿੱਚ ਦਿਲਚਸਪੀ ਹੋਣੀ ਕੁਦਰਤੀ ਸੀ।

ਮੈਂ ਝਿਜਕਦਿਆਂ ਹੋਇਆਂ ਸਰਨਾ ਸਾਹਿਬ ਦੇ ਕੋਲ ਨੂੰ ਹੁੰਦਿਆਂ ਕਿਹਾ, "ਸਰਨਾ ਜੀ ਕਹਾਣੀ ਤਾਂ ਤੁਹਾਡੀ ਬਹੁਤ ਸੁਹਣੀ ਹੈ ਪਰ ਨਾ ਤੁਸੀਂ ਕੀ ਰੱਖਿਐ 'ਆਲੂ' ਇਹ ਵੀ ਕੋਈ ਨਾਂ ਹੈ ?"

ਅੱਗੋਂ ਦਲੀਪ ਕੌਰ ਜੀ ਝੱਟ ਬੋਲੇ, "ਉਹ ਏਸ ਕਰਕੇ ਕਿ ਕਹਾਣੀ ਦੀ ਨਾਇਕਾ ਗੋਲ ਮਟੋਲ ਆਲੂ ਵਰਗੀ ਕੁੜੀ ਸੀ।"

ਅਸੀਂ ਤਿੰਨੇ ਖੂਬ ਖਿੜ ਖਿੜਾ ਕੇ ਹੱਸੇ ਪਰ ਜਦੋਂ ਡਾ. ਦਲੀਪ ਕੌਰ ਟਿਵਾਣਾ ਮੇਰੇ ਨਾਂ ਤੋਂ ਬਿਲਕੁਲ ਅਨਜਾਣ ਸਨ, ਨਾ ਹੀ ਉਨ੍ਹਾਂ ਨੂੰ ਇਹ ਪਤਾ ਸੀ ਕਿ ਕਿਸੇ ਜ਼ਮਾਨੇ ਵਿੱਚ ਮੈਂ ਵੀ ਉਸੇ ਵਿਕਟੋਰੀਆ ਸਕੂਲ ਵਿੱਚ ਪੜ੍ਹਦੀ ਸੀ, ਜਿਥੇ ਉਹ 1950-51 ਵਿੱਚ ਪੜ੍ਹਦੇ ਰਹੇ ਸਨ। ਸਰਨਾ ਸਾਹਿਬ ਕਿਉਂਕਿ ਦਿੱਲੀ ਵਿੱਚ ਹੀ ਰਹਿੰਦੇ ਸਨ ਤੇ ਅਸੀਂ ਕਿਸੇ ਨਾ ਕਿਸੇ ਸਾਹਿਤਕ ਮੀਟਿੰਗ ਵਿੱਚ ਮਿਲ ਹੀ ਜਾਂਦੇ ਸੀ। ਉਨ੍ਹਾਂ ਨੇ ਦਲੀਪ ਕੌਰ ਟਿਵਾਣਾ ਨਾਲ ਮੇਰੀ ਜਾਣ ਪਛਾਣ ਕਰਵਾਉਂਦਿਆਂ ਉਨ੍ਹਾਂ ਨੂੰ ਮੇਰੇ ਬਾਰੇ ਦੱਸਿਆ।

ਟਿਵਾਣਾ ਜੀ ਨੇ ਮੈਨੂੰ ਬੜੀ ਮੋਹ ਭਰੀ ਨਜ਼ਰ ਨਾਲ ਤੱਕਿਆ ਤਾਂ ਮੈਂ ਝੱਟ ਬੋਲ ਪਈ ਕਿ ਮੈਂ ਵੀ ਤੁਹਾਡੇ ਪਟਿਆਲੇ ਦੀ ਹੀ ਹਾਂ ਤੇ ਉਸੇ ਸਕੂਲ ਵਿੱਚ 2 ਸਾਲ ਤੱਕ ਪੜ੍ਹਦੀ ਰਹੀ ਹਾਂ, ਜਿਥੇ ਤੁਸੀਂ ਤਾਂਗੇ ਵਿੱਚ ਬੈਠ ਕੇ ਸਕੂਲ ਆਉਂਦੇ ਸੀ।

"ਵਿਕਟੋਰੀਆ 'ਚ ?"

"ਜੀ ਹਾਂ। ਤੁਹਾਡੇ ਤਾਂਗੇ ਦੇ ਪਿੱਛੇ ਸਫੇਦ ਚਾਦਰ ਦਾ ਪਰਦਾ ਲੱਗਿਆ ਹੁੰਦਾ ਸੀ ਤੇ ਕਦੇ ਕਦੇ ਨੀਲੇ ਰੰਗ ਦਾ।"

"ਤੁਹਾਨੂੰ ਤਾਂ ਸਭ ਯਾਦ ਹੈ। ਬਿਲਕੁਲ ਤੇ ਤੁਹਾਡੀਆਂ ਉਹ ਦੋ ਪਰੀਆਂ ਵਰਗੀਆਂ ਸੋਹਣੀਆਂ ਸੁਨੱਖੀਆਂ ਸਹੇਲੀਆਂ ਵੀ ਮੈਨੂੰ ਯਾਦ ਹਨ।"

ਪਰ ਫੇਰ ਕੀ ਸੀ ਮਹਾਰਾਜਾ ਪਟਿਆਲਾ ਦੇ ਸਾਲੇ ਜੇਜ਼ੀ ਸਾਹਿਬ ਦੀ ਕੋਠੀ, ਚਹਿਲਾਂ ਵਾਲੇ ਸਰਦਾਰਾਂ ਦੀ ਕੋਠੀ, ਮਹਾਰਾਜਾ ਪਟਿਆਲੇ ਦੀ ਚਹੇਤੀ ਰਾਣੀ ਲੀਲਾ ਤੇ ਲੀਲਾ ਭਵਨ ਬਾਰੇ ਗੱਲਾਂ ਮਹਾਰਾਜੇ ਦੇ ਕੁੱਤੇਖਾਨੇ ਬਾਰੇ ਗੱਲਾਂ, ਕਿਲਾ ਮੁਬਾਰਿਕ ਵਿੱਚ ਪਈ ਸਿਉਨੇ ਦੀ ਬੱਘੀ ਬਾਰੇ ਗੱਲਾਂ। ਗੱਲਾਂ ਹੀ ਗੱਲਾਂ....ਸਾਨੂੰ ਦੋਹਾਂ ਨੂੰ ਜਿਵੇਂ ਬਾਕੀ ਦਾ ਸਾਰਾ ਸਾਹਿਤਕ ਮਾਹੌਲ ਭੁੱਲ ਹੀ ਗਿਆ। ਪਤਾ ਹੀ ਨਾ ਚੱਲਿਆ ਕਿ ਕਦੋਂ ਮਹਿੰਦਰ ਸਿੰਘ ਸਰਨਾ ਆਪਣੀ ਮੋਟਰ ਵਿੱਚ ਬੈਠ ਕੇ ਚਲੇ ਵੀ ਗਏ ਸਨ। ਸਾਡੀਆਂ ਗੱਲਾਂ ਨਾ ਮੁੱਕੀਆਂ ਪਰ ਸਾਹਿਤਕ ਮੀਟਿੰਗ ਵਿੱਚ ਆਏ ਬਹੁਤੇ ਸਾਹਿਤਕਾਰ ਚਾਹ-ਪਾਣੀ ਪੀਣ ਪਿਛੋਂ ਆਪਣੇ-ਆਪਣੇ ਘਰ ਜਾ ਚੁੱਕੇ ਸਨ, ਬੱਸ ਰਹਿ ਗਈਆਂ ਸੀ ਸਿਰਫ 5-6 ਔਰਤਾਂ, ਜਿਨ੍ਹਾਂ ਵਿੱਚ ਇਕ ਡਾ. ਦਲੀਪ ਕੌਰ ਦੀ ਭੈਣ ਸੀ, ਜੋ ਉਨ੍ਹਾਂ ਦਿਨਾਂ ਵਿੱਚ ਦਿੱਲੀ ਹੀ ਰਹਿੰਦੀ ਸੀ, ਜਿਥੇ ਆ ਕੇ ਡਾ. ਦਲੀਪ ਕੌਰ ਜੀ ਦਿੱਲੀ 'ਚ ਠਹਿਰੇ ਹੋਏ ਸਨ।

ਪਰ ਮੇਰੀਆਂ ਅਤੇ ਦਲੀਪ ਕੌਰ ਜੀ ਦੀਆਂ ਗੱਲਾਂ ਦੀ ਲੜੀ ਅਜੇ ਵੀ ਟੁੱਟੀ ਨਹੀਂ ਸੀ। ਅਸੀਂ ਤਾਂ ਅਜੇ ਵੀ ਮਹਾਰਾਜੇ ਦੀ ਬਾਰਾਂਦਰੀ ਵਿੱਚ ਦੇਸੋਂ ਵਿਦੇਸੋਂ ਲਿਆ ਕੇ ਲਗਾਏ ਰੁੱਖਾਂ ਦੀ ਠੰਡੀ ਛਾਂ ਨੂੰ ਮਾਣ ਰਹੀਆਂ ਸੀ।

ਏਸ ਬਾਰਾਂਦਰੀ ਦੇ ਇਕ ਇਕ ਬੂਟੇ ਤੇ ਇਕ ਇਕ ਦਰਖ਼ਤ ਬਾਰੇ ਟਿਵਾਣਾ ਨੂੰ ਪੂਰੀ ਪੂਰੀ ਜਾਣਕਾਰੀ ਹਾਸਲ ਸੀ ਪਰ ਮੈਨੂੰ ਤਾਂ ਸਿਰਫ ਅਦਾਲਤ, ਬਾਜਾਰ, ਕਿਲਾ ਚੌਕ, ਦਾਣਾ ਮੰਡੀ, ਗੁੜ ਮੰਡੀ, ਘਾਹ ਮੰਡੀ, ਪੁਲਸ ਲਾਈਨ, ਤੋਪਖਾਨਾ ਮੋੜ, ਹਾਥੀਖਾਨਾ, ਗੁਰਦੁਆਰਾ ਦੁਖ ਨਿਵਾਰਣ ਆਦਿ ਦੀ ਹੀ ਥੋੜ੍ਹੀ ਬਹੁਤ ਸੋਝੀ ਹੈ ਜਾਂ ਫਿਰ ਕਾਲੀ ਦੇਵੀ ਦੇ ਮੰਦਰ ਬਾਰੇ....।

ਬਾਰਾਂਦਰੀ ਵਿਚਲੇ ਫੁੱਲਾਂ ਬੂਟਿਆਂ ਦਾ ਗਿਆਨ ਮੈਨੂੰ ਬਹੁਤਾ ਨਹੀਂ। ਹਾਂ ਏਸ ਬਾਰਾਂਦਰੀ ਵਿੱਚ ਇਕ ਬਹੁਤ ਉਚਾ 'ਸਿੰਬਲ' ਦਾ ਰੁਖ ਹੈ।। ਜਿਸ ਦੀ ਉਦਾਹਰਣ ਮੇਰੇ ਪਿਤਾ ਜੀ ਗੁਰਬਾਣੀ ਦੀ ਇਹ ਤੁਕ ਦੁਹਰਾਉਂਦੇ ਅਕਸਰ ਸਾਨੂੰ ਦਿੰਦੇ ਹੁੰਦੇ ਸਨ -

ਸਿੰਮਲ ਰੁੱਖ ਸਰਾਇਰਾ ਅਤਿ ਦੀਰਘ ਅਤਿ ਮੁਚ।

ਏਸ ਕਰਕੇ ਏਸ ਦਰਖ਼ਤ ਨੂੰ ਮੈਂ ਅਤੇ ਮੇਰੇ ਬੇਬੇ ਜੀ ਅਕਸਰ ਦੁਖ ਨਿਵਾਰਣ ਦੇ ਰਾਹ ਜਾਂਦੇ ਜਰੂਰ ਦੇਖਦੇ....। ਜੋ ਉਚਾ ਬਹੁਤ ਸੀ ਪਰ ਉਸ ਨੂੰ ਕੋਈ ਮਿੱਠਾ ਫਲ ਨਹੀਂ ਸੀ ਲੱਗਦਾ ਤੇ ਨਾ ਹੀ ਉਸਦੇ ਉਤੇ ਬੈਠ ਕੇ ਪੰਛੀ ਠੰਡੀ ਛਾਇਆ ਦਾ ਹੀ ਆਨੰਦ ਮਾਣ ਸਕਦੇ ਹਨ।

ਮੇਰੇ ਫਾਦਰ ਸਾਹਿਬ ਸਾਨੂੰ ਗੁਰਬਾਣੀ ਵਿਚਾਰ ਸਮੇਂ ਸਮਝਾਉਂਦੇ ਹੁੰਦੇ ਸਨ ਕਿ ਉਸ ਉਚਾਈ ਦਾ ਕੀ ਫਾਇਦਾ ਜਿਸਦੀ ਛਾਇਆ ਕਿਸੇ ਹੋਰ ਨੂੰ ਠੰਢਕ ਨਾ ਪਹੁੰਚਾ ਸਕੇ ਤੇ ਉਸ ਰੁੱਖ ਦਾ ਕੀ ਲਾਭ ਜਿਸਦੇ ਫੁੱਲ ਫਿਕੇ ਹੋਣ ਤੇ ਫਲ ਬਕਬਕੇ, ਭਾਵ ਮਨੁੱਖ ਵਿੱਚ ਹਮੇਸ਼ਾ ਨਿਮਰਤਾ ਅਤੇ ਮਿੱਠੀ ਬਾਣੀ ਬੋਲਣ ਦੇ ਗੁਣ ਹੋਣਾ ਬਹੁਤ ਜਰੂਰੀ ਹੈ।

# ਜਲੰਧਰ ਵਿਖੇ ਸੰਗੀਤ ਸੰਮੇਲਨ

ਜਲੰਧਰ ਦੀ ਨਾਮਧਾਰੀ ਸੰਗਤ ਨੇ ਸਤਿਗੁਰੂ ਰਾਮ ਸਿੰਘ ਜੀ ਦੇ 200ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਸੰਮੇਲਨ 22 ਮਾਰਚ 2015 ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਮਨਾਇਆ ਗਿਆ। ਸ੍ਰੀ ਸਤਿਗੁਰੂ ਜੀ ਦੇ ਆਗਮਨ ਤੇ ਉਹਨਾਂ ਦਾ ਸੁਆਗਤ ਸੰਗਤ ਵੱਲੋਂ ਢੋਲਕਿਆਂ ਛੈਣਿਆਂ ਅਤੇ ਖੜਤਾਲਾਂ ਨਾਲ ਸ਼ਬਦ ਗਾਇਨ ਕਰਕੇ ਕੀਤਾ ਗਿਆ। ਇਸਤਰੀਆਂ ਵੱਲੋਂ ਪੁਸ਼ਪ ਵਰਖਾ ਅਤੇ ਬੱਚਿਆਂ ਵੱਲੋਂ ਸਤਿਗੁਰੂ ਜੀ ਦੀ ਆਰਤੀ ਉਤਾਰੀ ਗਈ। ਸੰਮੇਲਨ ਦੀ ਸ਼ੁਰੂਆਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ਾਲ ਸੁੰਦਰ ਤਸਵੀਰ ਅੱਗੇ ਸ੍ਰੀ ਸਤਿਗੁਰੂ ਜੀ ਵੱਲੋਂ ਦੀਪਕ ਜਲਾਉਣ ਨਾਲ ਕੀਤੀ ਗਈ। ਉਪਰੰਤ ਨੌਜਵਾਨ ਕਲਾਕਾਰ ਜੈਤਾ ਸਿੰਘ ਸਪੁੱਤਰ ਜਤਿੰਦਰ ਪਾਲ ਚਿੰਕਾ ਨੇ ਸਰੋਦ ਵਾਦਨ ਪੇਸ਼ ਕੀਤਾ। ਤਬਲਾ ਸੰਗਤ ਸ੍ਰੀ ਕਿਸ਼ਨ ਜੀ ਨੇ ਕੀਤੀ। ਉਸ ਤੋਂ ਬਾਅਦ ਵਿਸ਼ਵ ਪ੍ਰਸਿੱਧ ਤਬਲਾ ਵਾਦਕ ਉਸਤਾਦ ਸੁਖਵਿੰਦਰ ਸਿੰਘ ਜੀ ਨਾਮਧਾਰੀ ਪਿੰਕੀ ਸ਼ਾਗਿਰਦ ਪੰਡਤ ਕਿਸ਼ਨ ਮਹਾਰਾਜ ਦਾ ਸੋਲੋ ਵਾਦਨ ਹੋਇਆ। ਪੰਡਤ ਕਿਸ਼ਨ ਮਹਾਰਾਜ ਦੇ ਬਾਜ ਦੀ ਧਮਕ ਸਾਰੀ ਦੁਨੀਆਂ ਵਿੱਚ ਪੈ ਰਹੀ ਸੀ। ਬਹੁਤ ਜੋਰ ਅਤੇ ਸ਼ਰਦ ਦਾਸ ਸਿਖਰ ਸੀ ਇਹ ਤਬਲਾ ਵਾਦਨ। ਤਬਲਾ ਵਾਦਨ ਤੋਂ ਬਾਅਦ ਪ੍ਰਸਿੱਧ ਕਲਾਕਾਰ ਬਲਵੰਤ ਸਿੰਘ ਨਾਮਧਾਰੀ ਦਾ ਗਾਇਣ ਹੋਇਆ। ਇਹਨਾਂ ਨਾਲ ਤਬਲਾ ਤੇ ਸੰਗਤ ਕੀਤੀ ਉਸਤਾਦ ਸੁਖਵਿੰਦਰ ਸਿੰਘ ਨਾਮਧਾਰੀ ਪਿੰਕੀ, ਹਰਪ੍ਰੀਤ ਸਿੰਘ ਸੋਨੀ ਅਤੇ ਹਾਰਮੋਨੀਅਮ ਤੇ ਮਨਿੰਦਰ ਸਿੰਘ। ਬਾਘੇਸਵਰੀ ਅਵਤਾਰਾਂ ਵਿੱਚ ਹੀ ਬਲਵੰਤ ਸਿੰਘ ਵਾਹ ਵਾਹ ਲੁੱਟ ਕੇ ਲੈ ਗਏ। ਬਾਅਦ ਵਿੱਚ ਉਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਿਖਾਇਆ ਮੁੱਲਵਾਨ ਰਚਨਾਵਾਂ ਅਤੇ ਰੀਤਾਂ ਦਾ ਗਾਇਨ ਕੀਤਾ। ਗਹਿਰ ਗੰਭੀਰ ਸੁਨਹਿਰੀ ਆਵਾਜ਼ ਸਾਰੇ ਸਪਤਕਾਂ ਵਿੱਚ ਸਰਲਤਾ ਨਾਲ ਉਪਰ ਨੀਚੇ ਆ ਰਹੀ ਸੀ। ਇਹ ਪ੍ਰੋਗਰਾਮ ਸ਼ਾਮ 6 ਵਜੇ ਤੋਂ ਰਾਤ 10.45 ਤੱਕ ਨਿਰਵਿਘਨ ਅਤੇ ਲਗਾਤਾਰ ਚਲਿਆ। ਉਸਤਾਦ ਸੁਖਵਿੰਦਰ ਸਿੰਘ ਨਾਮਧਾਰੀ ਪਿੰਕੀ ਨਾਲ ਕਹਿਤੇ ਤੇ ਸਨ ਸ੍ਰੀ ਨਵਤੇਜ ਸਿੰਘ। ਇਹ ਪ੍ਰੋਗਰਾਮ ਸ੍ਰੀ ਭੈਣੀ ਸਾਹਿਬ ਡਾਟ ਕਾਮ ਤੇ ਲਾਈਵ ਟੈਲੀਕਾਸਟ ਕੀਤਾ ਗਿਆ। ਇਸ ਸੰਮੇਲਨ ਵਿੱਚ ਸੰਗਤਾਂ ਦੂਰੋਂ ਦੂਰੋਂ ਹੁਮ ਹੁਮਾ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨੂੰ ਆਈਆਂ। ਸ੍ਰੀ ਭੈਣੀ ਸਾਹਿਬ ਲੁਧਿਆਣਾ ਅਤੇ ਹੋਰ ਦੁਰਾਡੇ ਸੰਗਤਾਂ ਨੇ ਹਾਜ਼ਰੀ ਭਰੀ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਨੇ ਇਸ ਨੂੰ ਹੋਰ ਚਾਰ ਚੰਨ ਲਗਾ ਦਿੱਤੇ। ਸਤਿਗੁਰੂ ਜੀ ਨੇ ਸੰਮੇਲਨ ਦੀ ਅਪਾਰ ਸਫਲਤਾ ਤੇ ਜਲੰਧਰ ਦੀ ਸੰਗਤ ਅਤੇ ਨੌਜਵਾਨਾਂ ਨੂੰ ਅਪਾਰ ਖੁਸ਼ੀਆਂ ਬਖਸ਼ੀਆਂ। ਜਲੰਧਰ ਦੀ ਸੰਗਤ ਸਤਿਗੁਰੂ ਜੀ ਦੀ ਤਹਿ ਦਿਲੋਂ ਧੰਨਵਾਦੀ ਅਤੇ ਕੋਟਾਨ ਕੋਟ ਆਭਾਰ ਪ੍ਰਗਟ ਕਰਦੀ ਹੈ। ਸੰਮੇਲਨ ਵਿੱਚ ਗੁਰੂ ਕਾ ਲੰਗਰ ਅਤੁੱਟ ਵਰਤਿਆ ਗਿਆ। ਸਤਿਗੁਰੂ ਜੀ ਦੀ ਪਾਵਨ ਸਮੂਲੀਅਤ ਨੇ ਇਸ ਨੂੰ ਜਲੰਧਰ ਦੇ ਸਾਂਸਕ੍ਰਿਤਕ ਇਤਿਹਾਸ ਵਿੱਚ ਯਾਦਗਾਰੀ ਬਣਾਇਆ।

– ਨਰੈਣ ਸਿੰਘ
ਪ੍ਰਧਾਨ, ਨਾਮਧਾਰੀ ਸੰਗਤ ਜਲੰਧਰ

ਖ਼ੈਰ ਮੈਂ ਬਾਰਾਂਦਰੀ ਦੇ ਦਰਖ਼ਤਾਂ ਬਾਰੇ ਵਿਚਾਰ ਕਰਦੀ ਹੋਈ ਡਾ. ਦਲੀਪ ਕੌਰ ਨੂੰ ਸਿਰਫ਼ ਉਸ ਸਿੰਬਲ ਦੇ ਰੁੱਖ ਦੀ ਜਾਣ-ਪਛਾਣ ਬਾਰੇ ਹੀ ਦੱਸ ਸਕੀ...। ਪਰ ਉਨ੍ਹਾਂ ਨੇ ਬਾਰਾਂਦਰੀ ਬਾਰੇ ਮੈਨੂੰ ਬਹੁਤ ਕੁਝ ਦੱਸਿਆ।

ਡਾ. ਦਲੀਪ ਕੌਰ ਵਿੱਚ ਤਾਂ ਨਿਮਰਤਾ ਵਾਲਾ ਗੁਣ ਕੁੱਟ ਕੁੱਟ ਕੇ ਭਰਿਆ ਹੋਇਆ ਹੈ। ਉਨ੍ਹਾਂ ਦੇ ਵਿਦਿਆਰਥੀ, ਉਨ੍ਹਾਂ ਦੇ ਸਾਥੀ ਸਾਹਿਤਕਾਰ ਤੇ ਹੋਰ ਮੇਰੇ ਵਰਗੇ ਬਹੁਤ ਸਾਰੇ ਲੋਕ ਉਨ੍ਹਾਂ ਦੇ ਗੁਣਾਂ ਨੂੰ ਜਾਣਦੇ ਤਾਂ ਜ਼ਰੂਰ ਹਨ ਪਰ ਉਨ੍ਹਾਂ ਦੇ ਸਾਰੇ ਗੁਣਾਂ ਦੀ ਬੋਲ ਕੇ ਜਾਂ ਲਿਖ ਕੇ ਦੱਸਣ ਦੀ ਸਮਰਥਾ ਤਾਂ ਨਹੀਂ ਰੱਖਦੇ।

ਅੰਮ੍ਰਿਤਾ ਪ੍ਰੀਤਮ ਤੋਂ ਪਿਛੋਂ ਅਗਲੀ ਪੀੜ੍ਹੀ ਵਿੱਚ ਡਾ. ਦਲੀਪ ਕੌਰ ਦਾ ਨਾਂ ਲੈਂਦਿਆਂ ਮੈਨੂੰ ਬਹੁਤ ਫ਼ਖ਼ਰ ਮਹਿਸੂਸ ਹੋ ਰਿਹਾ ਹੈ।

ਮੈਨੂੰ ਯਾਦ ਹੈ 1992 ਵਿੱਚ ਸਰਸਵਤੀ ਸਨਮਾਨ ਪ੍ਰਾਪਤ ਕਰਨ ਪਿਛੋਂ ਜੋ ਤਕਰੀਰ ਡਾ. ਦਲੀਪ ਕੌਰ ਨੇ ਕੀਤੀ ਸੀ, ਉਸਦਾ ਇਕ ਇਕ ਸ਼ਬਦ ਸਾਹਿਤ ਜਗਤ ਲਈ ਬਹੁਤ ਡੂੰਘੇ ਮਾਇਨੇ ਰੱਖਦਾ ਹੈ। ਉਹ ਤਕਰੀਰ ਜੋ ਸਰੋਤਿਆਂ ਨੂੰ ਲਿਖਤੀ ਰੂਪ ਵਿੱਚ ਵੰਡੀ ਗਈ ਸੀ, ਮੈਂ ਅਜੇ ਤੱਕ ਸਾਂਭ ਕੇ ਰੱਖੀ ਹੋਈ ਹੈ। ਵਕਤ ਮਿਲੇ ਤਾਂ ਵਾਰ ਵਾਰ ਪੜ੍ਹਣ ਲੱਗਦੀ ਹਾਂ।

ਨਾਵਲ 'ਇਹੁ ਹਮਾਰਾ ਜੀਵਣਾ' ਦੀ ਮੁੱਖ ਪਾਤਰ ਭਾਨੀ ਮੈਨੂੰ ਅੱਜ ਤੱਕ ਜਿਉਂ ਦੀ ਤਿਉਂ ਯਾਦ ਹੈ। ਕਹਾਣੀ 'ਤੀਲੀ ਦਾ ਕਿਸਾਨ' ਦੀ ਨਾਇਕਾ ਵੀ ਕਿਸੇ ਪਾਠਕ ਨੂੰ ਨਹੀਂ ਭੁੱਲੀ ਹੋਵੇਗੀ। ਡਾ. ਦਲੀਪ ਕੌਰ ਟਿਵਾਣਾ ਦੇ ਨਾਵਲਾਂ ਅਤੇ ਕਹਾਣੀਆਂ ਦੀ ਬੋਲੀ ਮੂਲ ਰੂਪ ਵਿੱਚ ਮਲਵੱਈ ਹੁੰਦੀ ਹੈ। ਮੇਰੀ ਆਪਣੀ ਬੋਲੀ ਵੀ ਮਲਵੱਈ ਹੀ ਹੈ। ਏਸ ਕਰਕੇ ਮੈਨੂੰ ਇਨ੍ਹਾਂ ਦੇ ਪਾਤਰਾਂ ਦੀ ਬੋਲ-ਚਾਲ ਬੇਹੱਦ ਰੋਚਕ ਅਤੇ ਅਨੰਦਮਈ ਲੱਗਦੀ ਹੈ।

ਕੁਝ ਦਿਨ ਪਹਿਲਾਂ ਅੰਮ੍ਰਿਤਸਰੋਂ ਆਉਂਦੇ ਹੋਏ ਉਹ ਸਾਡੇ ਹਸਪਤਾਲ ਬਿਆਸ 'ਚ ਮੈਨੂੰ ਮਿਲਣ ਲਈ ਆਏ ਤਾਂ ਜਿਵੇਂ ਉਨ੍ਹਾਂ ਦੇ ਪਾਠਕਾਂ ਵਿੱਚ ਇਕ ਖੁਸ਼ੀ ਦੀ ਲਹਿਰ ਦੌੜ ਗਈ ਤੇ ਮੇਰੀ ਤਾਂ ਅੱਡੀ ਹੀ ਭੁੰਜੇ ਨਹੀਂ ਸੀ ਟਿਕ ਰਹੀ।

ਇਉਂ ਹੀ ਇਕ ਦਿਨ ਜਲੰਧਰ ਟੀ.ਵੀ. ਉਤੇ ਦਲੀਪ ਕੌਰ ਟਿਵਾਣਾ ਉਤੇ ਫਿਲਮਾਈ ਗਈ ਇਕ ਡਾਕੂਮੈਂਟਰੀ ਫਿਲਮ ਅਚਾਨਕ ਮੈਨੂੰ ਦੇਖਣ ਦਾ ਮੌਕਾ ਮਿਲਿਆ ਤਾਂ ਜਿਵੇਂ ਮੈਂ ਟੈਲੀਵਿਜਨ ਵਿੱਚਲੇ ਦ੍ਰਿਸ਼ਾਂ ਨਾਲ ਇਕ-ਮਿਕ ਹੋ ਕੇ ਰਹਿ ਗਈ।

ਵੈਸੇ ਮੈਂ ਅੱਜਕਲ੍ਹ ਖ਼ਬਰਾਂ ਅਤੇ ਯੋਗਾ ਤੋਂ ਇਲਾਵਾ ਹੋਰ ਕੁਝ ਘੱਟ ਹੀ ਟੀ.ਵੀ. ਉਤੇ ਦੇਖਦੀ ਹਾਂ ਪਰ ਸਾਹਿਤਕ ਹਸਤੀਆਂ ਅਤੇ ਹੋਰ ਕਲਾਕਾਰਾਂ ਨਾਲ ਹੁੰਦੀਆਂ ਮੁਲਾਕਾਤਾਂ ਜੇਕਰ ਦੇਖਣ ਨੂੰ ਮਿਲ ਜਾਣ ਤਾਂ ਮੈਂ ਜ਼ਰੂਰ ਟੀ.ਵੀ. ਅੱਗੇ ਘੰਟਾ ਘੰਟਾ ਬੈਠੀ ਰਹਿੰਦੀ ਹਾਂ।

ਏਸ ਟੀ.ਵੀ. ਫਿਲਮ ਵਿੱਚ ਭਾਵੇਂ ਦੂਰਦਰਸ਼ਨ ਵਾਲੇ ਡਾ. ਦਲੀਪ ਕੌਰ ਟਿਵਾਣਾ ਦਾ ਪੂਰਾ ਜੀਵਨ ਵੇਰਵਾ ਅਤੇ ਪੂਰਾ ਸਾਹਿਤਕ ਕਾਰਜ ਤਾਂ ਨਹੀਂ ਦਰਸਾ ਸਕੇ ਪਰ ਜਿੰਨਾ ਵੀ ਉਨ੍ਹਾਂ ਦੀ ਸਮਰਥਾ ਅਨੁਸਾਰ ਦਿਖਾਇਆ ਗਿਆ ਹੈ ਉਹ ਦਰਸ਼ਕਾਂ ਨੂੰ ਇਕ ਸਚਿਆਰਾ ਜੀਵਨ ਜਿਉਣ ਦੀ ਸੇਧ ਦਿੰਦਾ ਹੈ।

ਸ਼ਾਲਾ ! ਦਲੀਪ ਕੌਰ ਟਿਵਾਣਾ ਨੂੰ ਵਾਹਿਗੁਰੂ ਤੰਦਰੁਸਤੀ ਅਤੇ ਲੰਬੀ ਉਮਰ ਬਖਸ਼ੇ।

– 11/20 ਈਸਟ ਪਟੇਲ ਨਗਰ, ਨਵੀਂ ਦਿੱਲੀ

– ਸੰਤ ਮੰਗਲ ਸਿੰਘ ਲਾਇਲਪੁਰੀ

# ਅਖਬਾਰ ਮੇਰੀ ਕਲਪਨਾ ਵਿੱਚ

*(ਸੰਤ ਮੰਗਲ ਸਿੰਘ ਲਾਇਲਪੁਰੀ ਨੇ ਸਰੀਰ ਤਿਆਗਣ ਤੋਂ ਕੁਝ ਸਮਾਂ ਪਹਿਲਾਂ ਆਪਣੇ ਜੀਵਨ ਸਬੰਧੀ ਖਾਸ ਖਾਸ ਘਟਨਾਵਾਂ ਨੂੰ ਕਲਮਬੰਦ ਕੀਤਾ ਸੀ ਤੇ ਉਨ੍ਹਾਂ ਦਾ ਕੁਝ ਹਿੱਸਾ ਪੁਸਤਕ ਆਕਾਰ ਵਿੱਚ ਛਪਿਆ ਵੀ ਸੀ। ਅਸੀਂ ਏਥੇ ਆਪ ਦੀ ਯਾਦ ਨੂੰ ਸਮਰਪਤ ਆਪ ਦੀ ਹੀ ਲੇਖਣੀ ਦਾ ਇਕ ਅੰਸ਼ ਛਾਪ ਰਹੇ ਹਾਂ। – ਸੰਪਾਦਕ)*

ਪੁੱਛਿਆ ਜਾ ਸਕਦਾ ਹੈ ਕਿ ਐਨੀਆਂ ਤਕਲੀਫਾਂ ਤੇ ਝੰਝਟਾਂ ਦੇ ਬਾਵਜੂਦ ਅਖਬਾਰ ਕੱਢਣ ਦਾ ਵਿਚਾਰ ਮੇਰੇ ਮਨ ਵਿੱਚ ਕਿਉਂ ਆਇਆ ?

ਕਈ ਸਾਲ ਹੋਏ ਜਦੋਂ ਇਕ ਮੇਲਾ ਗੰਗਾ ਸਿੰਘ ਵਾਲਾ ਜਿਲ੍ਹਾ ਲਾਇਲਪੁਰ ਵਿੱਚ ਹੋਣਾ ਨੀਯਤ ਹੋਇਆ ਸੀ। ਸਤਿਗੁਰੂ ਪ੍ਰਤਾਪ ਸਿੰਘ ਦਾ ਦੌਰਾ ਨਨਕਾਣੇ ਸਾਹਿਬ ਤੋਂ ਅਰੰਭ ਹੋ ਕੇ ਜਦੋਂ ਲਾਇਲਪੁਰ ਦੇ ਇਲਾਕੇ ਵਿੱਚ ਪੁੱਜਾ ਤਾਂ ਮੈਂ ਪਿੰਡ ਵਾਲਿਆਂ ਦੀ ਸਲਾਹ ਨਾਲ ਦੌਰੇ ਦੇ ਪ੍ਰੋਗਰਾਮ ਬਾਰੇ ਇਸ਼ਤਿਹਾਰ ਛਪਵਾ ਕੇ ਦੂਰ ਨੇੜੇ ਵੰਡ ਦਿੱਤੇ। ਉਸ ਵੇਲੇ ਮਾਸਟਰ ਤਾਰਾ ਸਿੰਘ ਜੀ ਦਾ ਪੰਜਾਬੀ ਸੂਬਾ, ਆਜ਼ਾਦ ਪੰਜਾਬ ਦੇ ਨਾਂ ਤੇ ਅੱਜ ਨਵੇਂ ਰੂਪ ਵਿੱਚ ਹੀ ਅਰੰਭ ਹੋਇਆ ਸੀ। ਇਸ਼ਤਿਹਾਰ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੋਂ ਬਿਨਾ ਸੰਤ ਨਿਧਾਨ ਸਿੰਘ ਆਲਮ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸ੍ਰ. ਆਤਮਾ ਸਿੰਘ ਰਾਵਲਪਿੰਡੀ, ਸ੍ਰ. ਸੰਤ ਸਿੰਘ ਐਡਵੋਕੇਟ ਲਾਇਲਪੁਰੀ, ਕੁਝ ਹਿੰਦੂ ਤੇ ਮੁਸਲਮਾਨ ਲੀਡਰ ਕਈ ਸੰਗੀਤਕਾਰ ਤੇ ਆਰੀਆ ਸਮਾਜ ਦੇ ਲੈਕਚਰਾਰਾਂ ਦੇ ਨਾਮ ਵੀ ਛਾਪੇ ਗਏ।

ਅਸਲ ਵਿੱਚ ਸਤਿਗੁਰਾਂ ਦੇ ਦੌਰਿਆਂ ਦਾ ਪ੍ਰੋਗਰਾਮ ਆਮ ਕਰਕੇ ਧਾਰਮਕ ਹੀ ਹੁੰਦਾ ਹੈ ਜਦੋਂ ਆਪ ਨੇ ਇਸ਼ਤਿਹਾਰ ਪੜ੍ਹਿਆ ਤਾਂ ਇਹ ਮੇਲਾ ਉਨ੍ਹਾਂ ਨੂੰ ਸਿਆਸੀ ਕਿਸਮ ਦਾ ਲਗਾ, ਮੇਲੇ ਦਾ ਪ੍ਰੋਗਰਾਮ ਸ਼ਾਮ ਦਾ ਸੀ। ਇਸ ਇਕੱਠ ਵਿੱਚ ਇਲਾਕੇ ਦੇ ਦੋ ਕੁ ਹਜਾਰ ਨਰ ਨਾਰੀ ਪਹੁੰਚੇ। ਇਹ ਮੇਲਾ, ਮੇਲਾ ਨਾ ਰਹਿ ਕੇ ਇਕ ਸਿਆਸੀ ਕਾਨਫਰੰਸ ਬਣ ਗਿਆ, ਜਿਸ ਵਿੱਚ ਤਕਰੀਰਾਂ ਦਾ ਵਿਸ਼ਾ ਬਣ ਗਿਆ ਆਜ਼ਾਦ ਪੰਜਾਬ। ਇਹ ਸਿੱਖ ਅਤੇ ਪੰਜਾਬੀਆਂ ਨੂੰ ਲਾਭ ਪੁਚਾਏਗਾ ਜਾਂ ਹਾਨੀ ? ਆਲਮ ਜੀ ਨੇ ਆਪਣੀ ਤਕਰੀਰ ਵਿੱਚ ਆਜ਼ਾਦ ਪੰਜਾਬ ਦੇ ਵਜੂਦ ਵਿੱਚ ਆਉਣ ਦੀਆਂ ਖ਼ਾਮੀਆਂ ਦੱਸ ਕੇ ਲੋਕਾਂ ਦੇ ਦਿਮਾਗ ਵਿੱਚ ਇਹ ਗੱਲ ਭਰ ਦਿੱਤੀ ਕਿ ਆਜ਼ਾਦ ਪੰਜਾਬ, ਪੰਜਾਬ ਲਈ ਤਾਂ ਹਾਨੀਕਾਰਕ ਹੋਵੇਗਾ ਹੀ, ਸਿੱਖਾਂ ਵਾਸਤੇ ਵੀ ਮੌਤ ਦਾ ਕਾਰਨ ਸਿੱਧ ਹੋਵੇਗਾ।

ਜਿੰਨੇ ਲੀਡਰ ਆਏ ਹੋਏ ਸਨ, ਸਭ ਨੇ ਆਜ਼ਾਦ ਪੰਜਾਬ ਦੀਆਂ ਬੁਰਾਈਆਂ ਦਾ ਹੀ ਵਰਣਨ ਕੀਤਾ। ਸ੍ਰ. ਸੰਤ ਸਿੰਘ ਐਡਵੋਕੇਟ ਮੈਂਬਰ ਪਾਰਲੀਮੈਂਟ ਦੀ ਤਕਰੀਰ ਵੀ ਬਹੁਤ ਵਿਸ਼ੇਸ਼ ਸੀ। ਸ੍ਰ. ਆਤਮਾ ਸਿੰਘ ਤੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੇ ਭਾਸ਼ਣ ਵੀ ਇਸੇ ਅਧਾਰ ਤੇ ਹੋਏ।

ਸ਼ਾਮ ਦੇ ਇਸ ਇੱਕਠ ਵਿੱਚ ਸਤਿਗੁਰੂ ਜੀ ਨਾ ਪਹੁੰਚ ਸਕੇ। ਆਪ ਨੇ ਰਾਤ ਨੂੰ ਦਰਸ਼ਨ ਦਿੱਤੇ ਤੇ ਜਲਸੇ ਦੀ ਕਾਰਵਾਈ ਨੂੰ ਬੜੇ ਧਿਆਨ ਨਾਲ ਸੁਣਿਆ। ਆਲਮ ਜੀ ਤੇ ਸ੍ਰ. ਆਤਮਾ ਸਿੰਘ ਜੀ ਨੇ ਜਦੋਂ ਕਾਨਫਰੰਸ ਦਾ ਵਰਣਨ ਕੀਤਾ ਤਾਂ ਪਾਤਸ਼ਾਹ ਜੀ ਬਹੁਤ ਪ੍ਰਸੰਨ ਹੋਏ। ਅਗਲਾ ਦਿਨ ਧਾਰਮਕ ਮੇਲੇ ਦਾ ਸੀ। ਆਸਾ ਦੀ ਵਾਰ ਪਿੱਛੋਂ ਸਾਰਾ ਦਿਨ ਦੀਵਾਨ ਲੱਗਦੇ ਰਹੇ।

ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀ ਨਾਮਧਾਰੀ ਪੰਥ ਵਿੱਚ ਖਾਸ ਥਾਂ ਸੀ। ਉਨ੍ਹਾਂ ਨੇ ਜਦੋਂ ਮੇਲੇ ਵਿੱਚ ਮੇਰਾ ਪਾਰਟ ਵੇਖਿਆ ਤਾਂ ਉਨ੍ਹਾਂ ਮੇਰੇ ਨਿਰਬਾਹ ਤੇ ਕੰਮ ਬਾਰੇ ਪੁੱਛਗਿੱਛ ਕੀਤੀ। ਉਨ੍ਹੀ ਦਿਨੀਂ ਸਾਡਾ ਪੇਸ਼ਾ ਪੋਂਡੂ ਦੁਕਾਨਦਾਰੀ ਸੀ। ਆਪ ਨੇ ਮੈਨੂੰ ਕਿਹਾ, ਦੇਖ ਮੰਗਲ ਸਿੰਘ, ਨਾਮਧਾਰੀ ਪੰਥ ਵਿੱਚ ਤੈਨੂੰ ਹਜਾਰਾਂ ਦੁਕਾਨਦਾਰ ਮਿਲਣਗੇ, ਸੈਂਕੜੇ ਪਕੌੜੇ ਕੱਢਣ ਵਾਲੇ ਨਜ਼ਰ ਆਉਣਗੇ, ਕਈ ਸਬਜੀ ਵੇਚਣ ਵਾਲੇ ਤੇ ਕੱਪੜੇ ਦਾ ਧੰਧਾ ਕਰਨ ਵਾਲੇ ਨਜ਼ਰ ਆਉਣਗੇ ਪਰ ਕਵੀ, ਲੇਖਕ ਤੇ ਪ੍ਰਚਾਰਕ ਦਸ ਵੀ ਨਹੀਂ ਲੱਭਣਗੇ। ਉਨ੍ਹਾਂ ਕਿਹਾ ਕਿ ਪੰਥ ਵਿੱਚ ਅਜਿਹੇ ਆਦਮੀਆਂ ਦੀ ਅਤਿਅੰਤ ਲੋੜ ਹੈ ਜਿਹੜੇ ਪੰਥ ਦੀ ਸਾਹਿਤਕ ਸੇਵਾ ਵਿੱਚ ਆਪਣਾ ਯੋਗਦਾਨ ਦੇ ਸਕਣ। ਉਨ੍ਹਾਂ ਕਿਹਾ ਕਿ ਮੈਂ ਚਾਹੁੰਦਾ ਹਾਂ ਕਿ ਤੂੰ ਪੰਥ ਦੀ ਸੇਵਾ ਵਿੱਚ ਜੁਟ ਜਾਵੇਂ। ਤੇਰੀ ਯੋਗਤਾ ਤੇ ਕੰਮ ਕਰਨ ਦੇ ਢੰਗ ਵਿਚੋਂ ਮੈਨੂੰ ਤੇਰੀ ਪੰਥ ਸੇਵਾ ਦਾ ਭਵਿੱਖ ਬਹੁਤ ਹੀ ਉਜਲਾ ਭਾਸਦਾ ਹੈ।

ਇਸ ਗੱਲ ਨੂੰ ਭਾਵੇਂ ਤਕਰੀਬਨ 20-25 ਸਾਲ ਹੋ ਗਏ ਹਨ ਪਰ ਮੈਨੂੰ ਅਜੇ ਤੱਕ ਆਪ ਦੇ ਕਹੇ ਬਚਨ ਯਾਦ ਹਨ। ਬੱਸ ਉਸੇ ਦਿਨ ਤੋਂ ਹੀ ਮੈਂ ਆਪਣੇ ਜੀਵਨ ਦਾ ਮੁਖ ਵਿਸ਼ਾ ਸਾਹਿਤਕ ਪੱਖ ਤੋਂ ਸੇਵਾ ਤੇ ਜੀਵਨ ਨਿਰਬਾਹ ਵਾਸਤੇ ਥੋੜ੍ਹਾ ਕੁ ਵਿਹਾਰ ਬਣਾ ਲਿਆ।

ਸੰਤ ਮੰਗਲ ਸਿੰਘ ਅਰਸੀ ਫਰਿਸ਼ਤਾ ਵਿੱਚ ਇਕ ਖਾਸ ਵਿਸ਼ੇਸ਼ਤਾ ਸੀ ਕਿ ਉਹ ਹੋਣਹਾਰ ਬੱਚਿਆਂ ਨੂੰ ਹਰ ਕੀਮਤ 'ਤੇ ਪੰਥ ਵਿੱਚ ਲੈ ਆਉਂਦੇ ਸਨ। ਉਨ੍ਹਾਂ ਦੇ ਸਾਹਮਣੇ ਨਾਮਧਾਰੀ ਜਾਂ ਗੈਰ ਨਾਮਧਾਰੀ ਦਾ ਕੋਈ ਸਵਾਲ ਹੀ ਨਹੀਂ ਸੀ ਪੈਦਾ ਹੋਇਆ। ਸਤਿਜੁਗ ਅਖਬਾਰ ਦੇ ਬੜੇ ਯੋਗ ਐਡੀਟਰ ਨਿਰੰਕਾਰ ਸਿੰਘ ਚੇਤਨ ਦੀਆਂ ਕਵਿਤਾਵਾਂ ਜਾਂ ਲੇਖ ਜਿਨ੍ਹਾਂ ਨੇ ਪੜ੍ਹੇ ਹਨ, ਉਹ ਭਲੀ ਭਾਂਤ ਜਾਣਦੇ ਹਨ ਕਿ ਉਨ੍ਹਾਂ ਦੇ ਸਮੇਂ ਸਤਿਜੁਗ ਦੀ ਕਿਵੇਂ ਧਾਂਕ ਸੀ। ਇਸ ਸਜਣ ਨੂੰ ਪੰਥ ਵਿੱਚ ਲਿਆਉਣ ਵਾਲੇ ਫਰਿਸ਼ਤਾ ਜੀ ਹੀ ਸਨ। ਭਗਵਾਨ ਸਿੰਘ 'ਦਾਸ' ਜਿਹੜੇ ਚੇਤਨ ਜੀ ਤੋਂ ਪਿਛੋਂ ਸਤਿਜੁਗ ਦੇ ਐਡੀਟਰ ਬਣੇ ਉਹ ਵੀ ਸੰਤਾਂ ਦੀ ਕਿਰਪਾ ਸੀ। ਘੜੇ ਜੋੜਾ ਮੋਤੀ ਜਿਸ ਨੇ ਅਕਾਲੀਆਂ ਦੇ ਬਹਿਸ ਮੁਬਾਹਿਸਿਆਂ ਵਿੱਚ ਥੰਮ ਹਿਲਾ ਦਿੱਤੇ ਸਨ। ਪ੍ਰੋਫੈਸਰ ਕਰਤਾਰ ਸਿੰਘ ਜੀ ਲਾਸਾਨੀ ਫਿਲਾਸਫਰ ਇਨ੍ਹਾਂ ਨੂੰ ਨਾਮਧਾਰੀ ਪੰਥ ਵਿੱਚ ਲਿਆਉਣ ਵਾਲੇ ਵੀ ਸੰਤ ਜੀ ਹੀ ਸਨ। ਆਪ ਦੇ ਬਚਨਾਂ ਵਿੱਚ ਤੇ ਲੈਕਚਰਾਂ ਵਿੱਚ ਏਨਾ ਰਸ ਹੁੰਦਾ ਸੀ ਕਿ ਛੋਟੇ ਤੋਂ ਲੈ ਕੇ ਦੇਸ਼ ਦੇ ਵੱਡੇ ਵੱਡੇ ਨੇਤਾ, ਆਪ ਦੇ ਲੈਕਚਰਾਂ ਨੂੰ ਸੁਣਨ ਵਿੱਚ ਬੇਹੱਦ ਦਿਲਚਸਪੀ ਰੱਖਦੇ ਸਨ। ਗੁਰੂ ਘਰ ਵਿੱਚ ਆਪ ਦੀ ਅਨੰਤ ਸ਼ਰਧਾ ਸੀ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ, ਮਹਾਰਾਜ ਗੁਰਦਿਆਲ ਸਿੰਘ ਜੀ ਆਪ ਦਾ ਬਹੁਤ ਸਤਿਕਾਰ ਕਰਦੇ ਸਨ। ਅਕਾਲੀ ਲੋਕ ਹਰ ਵੇਲੇ ਆਪ ਦੀ ਜਾਨ ਦੇ ਪਿਆਸੇ ਰਹਿੰਦੇ ਸਨ। ਆਪਣੇ ਲੈਕਚਰਾਂ ਪਿਛੋਂ ਆਪ ਨੂੰ ਬਹੁਤੀ ਵਾਰ ਭੇਸ ਬਦਲ ਕੇ ਭੱਜਣਾ ਪੈਂਦਾ ਸੀ। ਆਪ ਨੇ ਕਈ ਵਾਰ ਕਾਂਗਰਸ ਮੂਮੈਂਟ ਵਿੱਚ ਜੇਲ੍ਹ ਯਾਤਰਾ ਕੀਤੀ। ਉਹ ਆਮ ਕਰਕੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਘਰ ਲਾਹੌਰ ਰਿਹਾ ਕਰਦੇ ਸਨ, ਬਹੁਤਾ ਕਰਕੇ ਉਹ

ਕਾਂਗਰਸ ਦੇ ਨਾਤੇ ਇਸ ਘਰ ਨਾਲ ਪਿਆਰ ਕਰਦੇ ਸਨ। ਉਨ੍ਹਾਂ ਦੀ ਸ਼ਕਲ ਸੂਰਤ ਅੰਗਰੇਜ਼ਾਂ ਜਿਹੀ ਸੀ, ਉਹ ਦੇਖਣ ਨੂੰ ਈਸਾਈਆਂ ਦੇ ਵੱਡੇ ਪਾਦਰੀ ਜਾਪਦੇ ਹੁੰਦੇ ਸਨ। ਉਹ ਆਪਣੇ ਲੈਕਚਰਾਂ ਵਿੱਚ 'ਫਿਟੇ ਮੂੰਹ ਲੋਕੋ ਤੁਹਾਡਾ' ਤੋਂ ਆਪਣੇ ਭਾਸ਼ਣ ਦਾ ਮੁਢ ਬੰਨ੍ਹਦੇ ਸਨ। ਪਤਾ ਨਹੀਂ ਮੇਰੇ ਅੰਦਰ ਕੀ ਚੰਗਿਆਈ ਭਾਸੀ ਕਿ ਉਨ੍ਹਾਂ ਨੇ ਮੇਰੇ ਜੀਵਨ ਦਾ ਪਾਸਾ ਹੀ ਪਲਟ ਦਿੱਤਾ। ਅਸਲ ਵਿੱਚ ਉਨ੍ਹਾਂ ਨੇ ਠੀਕ ਅੰਦਾਜ਼ਾ ਲਾਇਆ ਸੀ ਕਿ ਮੈਂ ਹੋਰ ਕਿਸੇ ਕੰਮ ਯੋਗ ਨਹੀਂ ਹਾਂ। 1918 ਵਿੱਚ ਜਲ੍ਹਿਆਂ ਵਾਲੇ ਬਾਗ ਤੋਂ ਇਕ ਸਾਲ ਪਹਿਲਾਂ ਮੈਂ ਵੱਡੇ ਵੱਡੇ ਕਾਂਗਰਸੀ ਜਲਸਿਆਂ ਵਿੱਚ ਕਵਿਤਾ ਪੜ੍ਹਿਆ ਕਰਦਾ ਸਾਂ। ਥਾਣਿਆਂ ਤੇ ਕਚਹਿਰੀਆਂ ਵਿੱਚ ਉਚੇਚੇ ਤੌਰ ਤੇ ਪੁੱਜ ਕੇ ਛੋਟੇ ਛੋਟੇ ਭਾਸ਼ਣ ਦੇਣ ਵਿੱਚ ਦਿਲਚਸਪੀ ਰੱਖਦਾ ਸਾਂ। ਮੇਰਾ ਅਤੇ ਸ੍ਰੀਮਾਨ ਸੰਤ ਨਿਧਾਨ ਸਿੰਘ ਆਲਮ ਦਾ ਇਕੋ ਪਿੰਡ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਹੋਣ ਸਦਕਾ ਉਨ੍ਹਾਂ ਨਾਲ ਮੇਰੀ ਬਹੁਤ ਨੇੜਤਾ ਸੀ। ਆਲਮ ਜੀ ਪਹਿਲੋਂ ਪਹਿਲ ਸੰਤ ਨੱਥਾ ਸਿੰਘ ਲੋਪੋਕੇ ਨਾਲ ਹਾਰਮੋਨੀਅਮ ਵਜਾਇਆ ਕਰਦੇ ਸਨ ਤੇ ਪਿਛੋਂ ਉਹ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਸੰਗਤ ਨਾਲ ਲਾਹੌਰ ਸਤਿਜੁਗ ਵਿੱਚ ਜਾ ਲੱਗੇ ਸਨ। ਆਪ ਨੇ ਸਤਿਜੁਗ ਨੂੰ ਏਨਾ ਚਮਕਾਇਆ ਕਿ ਪੰਜਾਬੀ ਸੰਸਾਰ ਉਨ੍ਹਾਂ ਦੀ ਯੋਗਤਾ ਦੇਖ ਕੇ ਦੰਗ ਰਹਿ ਗਿਆ ਸੀ। ਆਪ ਦੀ ਲੇਖਣੀ ਨੇ ਹਿੰਦੂ ਮੁਸਲਮਾਨਾਂ ਤੇ ਸਿੱਖਾਂ ਨੂੰ ਕੀਲਿਆ ਹੋਇਆ ਸੀ। ਇਹ ਆਪ ਦੇ ਲੈਕਚਰਾਂ ਦਾ ਹੀ ਅਸਰ ਸੀ ਕਿ ਲਾਹੌਰ ਰਾਵੀ ਦਰਿਆ ਦੇ ਕੰਢੇ ਉਨ੍ਹਾਂ ਦੀ ਸਪੀਚ ਸੁਣ ਕੇ ਲਾਹੌਰ ਵਾਸੀਆਂ ਨੇ ਲੱਖਾਂ ਰੁਪਿਆਂ ਦੇ ਵਿਦੇਸ਼ੀ ਕੱਪੜੇ ਅੱਗ ਦੀ ਭੇਟ ਚੜ੍ਹਾ ਦਿੱਤੇ ਸਨ।

ਰਾਵਲਪਿੰਡੀ ਦੇ ਹੋਲੇ ਵਿੱਚ ਜਦੋਂ ਆਲਮ ਜੀ ਨੇ ਅੰਗਰੇਜ਼ ਦੇ ਖਿਲਾਫ ਆਪਣਾ ਭਾਸ਼ਣ ਦਿੱਤਾ ਤੇ ਵਿਦੇਸੀ ਕੱਪੜੇ ਦੇ ਬਾਈਕਾਟ ਦਾ ਨਾਅਰਾ ਲਾਇਆ ਤਾਂ ਹੋਲੇ ਦਾ ਪੰਡਾਲ ਅੱਗ ਦੀਆਂ ਉਚੀਆਂ ਉਚੀਆਂ ਲਾਟਾਂ ਨਾਲ ਅਸਮਾਨ ਛੂਹ ਰਿਹਾ ਸੀ। ਆਪ ਦੇ ਭਾਸ਼ਣਾਂ ਵਿੱਚ ਦਰਿਆ ਜਿਹੀ ਰਵਾਨੀ, ਫੁੱਲਾਂ ਜਿਹੀ ਕੋਮਲਤਾ ਤੇ ਪੱਥਰ ਜਿਹੀ ਕਰੜਾਈ ਹੁੰਦੀ ਸੀ। ਦੁਸ਼ਮਣਾਂ ਦੇ ਭਾਅ ਦਾ ਆਲਮ ਯਮਰਾਜ ਸੀ ਤੇ ਸੱਜਣਾਂ ਵਾਸਤੇ ਇਕ ਪਵਿਤਰ ਦੇਵਤਾ। ਸਾਨੂੰ ਅੱਜ ਇਸ ਗੱਲ ਦਾ ਅਫਸੋਸ ਹੈ ਕਿ ਆਲਮ ਜੀ ਦੀਆਂ ਇਕ ਦੋ ਪੁਸਤਕਾਂ ਤੋਂ ਬਿਨਾ ਸਾਡੇ ਕੋਲ ਕੋਈ ਯਾਦ ਬਾਕੀ ਨਹੀਂ ਹੈ, ਉਨ੍ਹਾਂ ਦੀ ਕੋਈ ਜੀਵਨੀ ਨਹੀਂ। ਸਾਰੀ ਉਮਰ ਉਹ ਭੁੱਖ ਨਾਲ ਜੂਝਦੇ ਰਹੇ। ਉਨ੍ਹਾਂ ਦਾ ਨਿਸ਼ਾਨਾ ਸੀ ਪੰਥ ਸੇਵਾ। ਭੁੱਖ ਨਾਲ ਤੜਫਦਿਆਂ ਵੀ ਉਹ ਵਿਕੇ ਨਹੀਂ ਸਗੋਂ ਇਕੋ ਨਿਸ਼ਾਨੇ ਪੰਥ ਸੇਵਾ ਨੂੰ ਮੁੱਖ ਰੱਖ ਕੇ ਉਹ ਆਪਣੀ ਜੀਵਨ ਜੋਤ ਸਮਾਪਤ ਕਰਕੇ ਇਸ ਮਾਤ ਲੋਕ ਵਿਚੋਂ ਤੁਰ ਗਏ ਸਨ।

ਮੈਨੂੰ 11 ਸਾਲ ਦੀ ਉਮਰ ਵਿੱਚ ਪਹਿਲੀ ਸੰਗਤ ਆਲਮ ਜੀ ਦੀ ਹੋਈ। ਉਨ੍ਹਾਂ ਨੇ ਮੇਰੇ ਅੰਦਰ ਸਾਹਿਤਕ ਜੋਤ ਵੀ ਜਗਾਈ ਤੇ ਸਟੇਜ ਤੇ ਵੀ ਲਿਆਂਦਾ। ਵੱਡੀਆਂ ਵੱਡੀਆਂ ਬਹਿਸਾਂ ਵਿੱਚ ਜਿਵੇਂ ਉਨ੍ਹਾਂ ਦਾ ਸਾਨੀ ਕੋਈ ਨਹੀਂ ਸੀ ਤਿਵੇਂ ਉਨ੍ਹਾਂ ਨੇ ਮੇਰੇ ਉਤੇ ਵੀ ਇਹ ਕਿਰਪਾ ਕੀਤੀ।

ਗੱਲ ਸ਼ੁਰੂ ਹੋਈ ਸੀ ਕਿ ਏਨੀਆਂ ਮੁਸ਼ਕਲਾਂ ਦੇ ਬਾਵਜੂਦ ਅਖਬਾਰ ਕਿਉਂ ਜ਼ਰੂਰੀ ਸੀ ? ਇਸਦੀ ਭੂਮਿਕਾ ਦੱਸਦਿਆਂ ਮੈਂ ਕਿਹਾ ਕਿ ਮੇਰੀ ਜਾਣ ਪਛਾਣ ਦੇ ਪਹਿਲੇ ਮਹਾ ਪੁਰਸ਼ ਸਨ ਸੰਤ ਨਿਧਾਨ ਸਿੰਘ ਆਲਮ ਤੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ। ਬਚਪਨ ਵਿੱਚ ਜਿਹੇ ਸੰਸਕਾਰ ਪੈਦਾ ਹੋ ਜਾਣ, ਉਹ ਹਿਰਦੇ ਪਟ ਉਤੇ ਪੱਥਰ ਦੀ ਲਕੀਰ ਵਾਂਗ ਉਕਰੇ ਜਾਂਦੇ ਹਨ। ਜਦੋਂ ਸਤਿਜੁਗ ਅਖਬਾਰ ਭਰ ਜੋਬਨ ਵਿੱਚ ਸੀ ਤੇ ਉਸਦੇ ਐਡੀਟਰ ਸ੍ਰੀ ਆਲਮ ਜੀ ਤੇ ਸ੍ਰੀ ਚੇਤਨ ਜੀ ਸਨ, ਓਦੋਂ ਮੈਨੂੰ ਸਤਿਜੁਗ ਪੜ੍ਹਣ ਦਾ ਡਾਢਾ ਝੱਸ ਪੈ ਗਿਆ ਸੀ। ਉਦੋਂ ਬਹੁਤ ਸਾਰੇ ਨਾਮਧਾਰੀ ਨੌਜਵਾਨ ਸ਼ਹਿਰਾਂ ਵਿੱਚ ਅਖਬਾਰ ਵੇਚਣ ਵਿੱਚ ਵੀ ਦਿਲਚਸਪੀ ਰੱਖਦੇ ਸਨ। ਬਚਪਨ ਵਿੱਚ ਸਾਹਿਤਕਾਰਾਂ ਦੀ ਸੰਗਤ ਤੋਂ ਪ੍ਰਭਾਵਿਤ ਹੋ ਕੇ ਮੈਂ ਵੀ ਸ਼ੇਖੂਪੁਰਾ ਕਿਲ੍ਹਾ ਤੇ ਚੂਹੜਖਾਨੇ ਅਖਬਾਰ ਵੇਚਣੇ ਸ਼ੁਰੂ ਕਰ ਦਿੱਤੇ।

ਓਦੋਂ ਮੇਰੀ ਸੂਝਬੂਝ ਤਾਂ ਏਨੀ ਨਹੀਂ ਸੀ ਪਰ ਪੜ੍ਹਣ ਦੀ ਲਗਨ ਚੋਟੀ ਤੇ ਸੀ। ਅਖਬਾਰ ਅੱਠਾਂ ਦਿਨਾਂ ਪਿਛੋਂ ਛਪਦਾ ਸੀ। ਲਾਹੌਰ ਅਤੇ ਆਲੇ ਦੁਆਲੇ ਸ਼ਹਿਰਾਂ ਦੇ ਹਿੰਦੂ ਸਿੱਖ ਅਖਬਾਰ ਨੂੰ ਅੱਠ ਦਿਨ ਉਡੀਕਦੇ ਤੇ ਆਲਮ ਜੀ ਦੀ ਕਲਮ ਦੀ ਚਰਚਾ ਕਰਦੇ ਸਨ। ਮੇਰੀ ਛੋਟੀ ਜਿਹੀ ਬੁੱਧੀ ਬੜੀ ਬੇਚੈਨ ਜਿਹੀ ਹੋ ਕੇ ਆਖਦੀ ਕਿ ਕਿਹਾ ਚੰਗਾ ਹੋਵੇ ਕਿ ਜੇ ਅਕਾਲੀ ਅਖਬਾਰ ਵਾਂਗ ਸਾਡਾ ਵੀ ਅਖਬਾਰ ਰੋਜ਼ ਹੀ ਛਪੇ। ਪਾਠਕਾਂ ਨੂੰ ਸ਼ਾਇਦ ਪਤਾ ਨਹੀਂ ਹੋਵੇਗਾ ਕਿ ਓਦੋਂ ਅਕਾਲੀ ਅਖਬਾਰ ਸਾਡੇ ਹੀ ਪ੍ਰੈਸ ਲਾਹੌਰ ਮੋਤੀ ਬਾਜ਼ਾਰ ਵਿੱਚ ਛਪਦਾ ਸੀ। ਮੈਂ ਆਪਣੀ ਰੋਜ਼ਾਨਾ ਅਖਬਾਰ ਵਾਲੀ ਭਾਵਨਾ ਦਾ ਜ਼ਿਕਰ ਇਕ ਦਿਨ ਸੰਤ ਨਿਧਾਨ ਸਿੰਘ ਆਲਮ ਹੋਰਾਂ ਅੱਗੇ ਕੀਤਾ। ਪਤਾ ਨਹੀਂ ਉਨ੍ਹਾਂ ਦੇ ਮਨ ਵਿੱਚ ਕੀ ਸਮਾ ਗਈ ਕਿ ਉਨ੍ਹਾਂ ਨੇ ਇਕ ਨਹੀਂ ਦੋ ਅਖਬਾਰ ਰੋਜ਼ਾਨਾ 'ਕੂਕਾ' ਪੰਜਾਬੀ ਤੇ ਰੋਜ਼ਾਨਾ 'ਆਲਿਮ' ਉਰਦੂ ਵਿੱਚ ਕੱਢ ਮਾਰੇ।

ਮੈਂ ਪਿੱਛੇ ਦੱਸ ਆਇਆ ਹਾਂ ਕਿ ਦੁਨੀਆਂ ਵਿੱਚ ਜੋ ਸਭ ਤੋਂ ਮੁਸ਼ਕਲ ਕੰਮ ਹੈ ਤਾਂ ਉਹ ਹੈ ਅਖਬਾਰ ਦਾ ਧੰਧਾ। ਇਹਨਾਂ ਦੋਹਾਂ ਅਖਬਾਰਾਂ ਦੀ ਧਾਂਕ ਬੜੀ ਮਚੀ। ਇਹ ਦੋਵੇਂ ਅਖਬਾਰ ਲਾਹੌਰ ਦੇ ਬੜੇ ਵੱਡੇ ਅਖਬਾਰਾਂ ਦੇ ਮੁਕਾਬਲੇ ਵਿੱਚ ਜ਼ਰੂਰ ਵਿਕਦੇ ਪਰ ਇਨ੍ਹਾਂ ਦੀ ਪ੍ਰਿਸ਼ਟ ਭੂਮੀ ਅਤੀ ਕਮਜ਼ੋਰ ਹੋਣ ਸਦਕਾ ਅਤੇ ਅਖਬਾਰ ਕੱਢਣ ਅਤੇ ਚਲਾਉਣ ਦੀ ਬਹੁਤੀ ਸੂਝਬੂਝ ਨਾ ਹੋਣ ਸਦਕਾ ਇਹ ਅਖਬਾਰ ਬਹੁਤਾ ਦਿਨ ਨਾ ਚੱਲ ਸਕੇ ਤੇ ਅਖ਼ੀਰ ਵਿੱਚ ਸਤਿਜੁਗ ਵੀ ਡਾਵਾਂਡੋਲ ਹੋਣ ਲੱਗ ਪਿਆ। ਜਿਵੇਂ ਹਵਾ ਦਾ ਝੋਕਾ ਆ ਕੇ ਆਪਣੇ ਰਾਹੇ ਪੈ ਜਾਂਦਾ ਹੈ ਤਿਵੇਂ ਮੈਂ ਵੀ ਲਾਹੌਰ ਤੋਂ ਰਵਾਨਾ ਹੋ ਗਿਆ ਤੇ ਮੇਰੇ ਮਨ ਵਿੱਚ ਆਏ ਵਿਚਾਰ ਦੱਬ ਗਏ। ਪਰ ਆਪਣਾ ਪੰਥਕ ਅਖਬਾਰ ਪੜ੍ਹਣ ਵਾਸਤੇ ਮੈਂ ਤਿੰਨ ਚਾਰ ਮੀਲ ਦਾ ਸਫਰ ਤਹਿ ਕਰਕੇ ਜਿਥੋਂ ਵੀ ਅਖਬਾਰ ਮਿਲਦਾ, ਪੜ੍ਹ ਲੈਂਦਾ। ਮੇਰੇ ਅੰਦਰ ਚੰਦਾ ਦੇਣ ਦੀ ਹਿੰਮਤ ਨਹੀਂ ਸੀ ਕਿਉਂਕਿ ਮੇਰੀ ਫਿਰਤੂ ਆਦਤ ਸਦਕਾ ਮਾਪੇ ਮੇਰਾ ਸਾਥ ਨਹੀਂ ਸਨ ਦਿੰਦੇ।

ਲਾਇਲਪੁਰ ਜ਼ਿਲ੍ਹੇ ਦੇ ਲੋਪੋਕੇ ਪਿੰਡ ਵਿੱਚ ਰਹਿੰਦਿਆਂ ਮੈਂ ਸੰਤ ਬਾਵਾ ਸਿੰਘ ਜੀ ਦੇ ਪਿੰਡ ਜਗਦਿਆਂ ਤੋਂ ਜਾ ਕੇ ਅਖਬਾਰ ਲੈ ਆਉਂਦਾ ਸਾਂ। ਲਾਹੌਰ ਛਾਉਣੀ ਰਹਿੰਦਿਆਂ ਡੇਹਰਾ ਸਾਹਿਬ ਲਾਹੌਰ ਦੀ ਲਾਇਬ੍ਰੇਰੀ ਵਿੱਚ ਪੜ੍ਹਦਾ ਸੀ ਤੇ ਅੰਮ੍ਰਿਤਸਰ ਰਹਿੰਦਿਆਂ ਮੈਂ ਬਾਬਾ ਸਾਹਿਬ ਦੇ ਚੌਂਕ ਤੋਂ ਤੁਰ ਕੇ ਹਾਲ ਬਾਜ਼ਾਰ ਸ੍ਰੀ ਲਾਲਾ ਧਨੀਰਾਮ ਚਾਤ੍ਰਿਕ ਦੇ ਪ੍ਰੈਸ ਤੋਂ ਅਖਬਾਰ ਲੈ ਆਇਆ ਕਰਦਾ ਸਾਂ ਤੇ ਨਾਲ ਹੀ ਖਾਲਸਾ ਸਮਾਚਾਰ ਦੇ ਪਰਚੇ ਵੀ ਜਿਥੋਂ ਮਿਲਣ ਪੜ੍ਹਦਾ ਸਾਂ। ਇਸ ਲਈ ਅੱਜ ਕਲ੍ਹ ਸ੍ਰੀ ਆਲਿਮ ਜੀ ਅਤੇ ਸ੍ਰ. ਸੇਵਾ ਸਿੰਘ ਜੀ ਦੀ ਬਹਿਸ ਇਹਨਾਂ ਦੋਹਾਂ ਅਖਬਾਰਾਂ ਵਿੱਚ ਉਚੇਚਾ ਵਿਸ਼ਾ ਬਣੀ ਹੋਈ ਸੀ।

# ਅਜੀਤ ਸਿੰਘ ਲਾਇਲ ਕ੍ਰਿਤ 'ਸਾਜ਼ ਨਿਵਾਜ਼' ਤੇ ਹੋਰ ਸਾਹਿਤ ਪ੍ਰਕਾਸ਼ਮਾਨ

ਲੁਧਿਆਣਾ (ਸ੍ਰੀ ਭੈਣੀ ਸਾਹਿਬ), ਨਾਮਧਾਰੀ ਸਮਾਜ ਵਿੱਚ ਹੋਲਾ ਮਹੱਲਾ ਦਾ ਪੁਰਬ ਤ੍ਰਿਵੇਣੀ ਪੁਰਬ ਕਰਕੇ ਮਨਾਇਆ ਜਾਂਦਾ ਹੈ। ਪਿਛਲੇ ਦਿਨੀਂ ਤਿੰਨ ਗੁਰੂ ਸਾਹਿਬਾਨ ਸਤਿਗੁਰੂ ਗੋਬਿੰਦ ਸਿੰਘ, ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਦੇ ਸੰਦਰਭ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਜਿਥੇ ਅਧਿਆਤਮਕ ਕਾਰਜ-ਕ੍ਰਮ ਕੀਤੇ ਗਏ ਉਥੇ ਗੁਰ ਇਤਿਹਾਸ ਦੇ ਪ੍ਰਚਾਰ ਪ੍ਰਸਾਰ ਹਿੱਤ ਨਵਾਂ ਹੋਂਦ ਵਿੱਚ ਆਇਆ ਸਾਹਿਤ ਵੀ ਪ੍ਰਕਾਸ਼ਮਾਨ ਹੋਇਆ। ਪ੍ਰਕਾਸ਼ਮਾਨ ਕਰਨ ਦੀ ਰਸਮ ਵਰਤਮਾਨ ਸਤਿਗੁਰੂ ਜੀ ਨੇ ਆਪਣੇ ਕਰ-ਕਮਲਾਂ ਨਾਲ ਰਸਮੀ ਤੌਰ ਤੇ ਨਿਭਾਅ ਕੇ ਸਬੰਧਤ ਸੱਜਣਾਂ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰੀਆਂ। ਲੋਕ-ਅਰਪਨ ਕੀਤੇ ਗਏ ਸਾਹਿਤ ਵਿੱਚ ਇਕ ਸੀ ਸਤਿਜੁਗ ਦਾ ਸਲਾਨਾ ਵਿਸ਼ੇਸ਼ ਅੰਕ ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਉਪਾਸਨਾ ਅੰਕ ਵਜੋਂ ਛਾਪਿਆ ਗਿਆ ਹੈ। ਇਸ ਉਪਾਸਨਾ ਅੰਕ ਵਿੱਚ ਚੋਣਵੇਂ ਸਾਹਿਤਕਾਰਾਂ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰਬਪੱਖੀ ਖੇਤਰਾਂ ਵਿੱਚ ਪਾਏ ਯੋਗਦਾਨ ਅਤੇ ਉਨ੍ਹਾਂ ਦੇ ਜੀਵਨ ਦੇ ਕੁਝ ਪੱਖਾਂ ਤੇ ਖੋਜ ਭਰਪੂਰ ਲੇਖ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਵਿੱਚ ਹਨ। ਇਸ ਵਿਸ਼ੇਸ਼ ਅੰਕ ਤੋਂ ਇਆਵਾ ਸਤਿਜੁਗ ਦਾ ਤਾਜ਼ਾ ਅੰਕ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਨਮੋਹਕ ਤਸਵੀਰ ਵਾਲਾ 2015 ਦਾ ਕੈਲੰਡਰ ਵੀ ਰਿਲੀਜ਼ ਕੀਤਾ ਗਿਆ।

ਦੂਸਰੀ ਰਿਲੀਜ਼ ਹੋਈ ਮਹੱਤਵਪੂਰਨ ਪੁਸਤਕ ਸੀ ਸੰਤ ਅਜੀਤ ਸਿੰਘ ਲਾਇਲ ਕ੍ਰਿਤ 'ਸਾਜ਼ ਨਿਵਾਜ਼' ਕਾਵਿ-ਪੁਸਤਕ। ਇਸ ਵਿਸ਼ੇਸ਼ ਰਿਲੀਜ਼ ਸਮਾਗਮ ਵਿੱਚ ਸਤਿਗੁਰੂ ਦਰਬਾਰ ਵਿੱਚ ਪੁੱਜੇ ਵਿਅਕਤੀ ਵਿਸ਼ੇਸ਼ ਸਨ, ਪੰਜਾਬੀ ਸਾਹਿਤ ਜਗਤ ਦੇ ਪ੍ਰਸਿੱਧ ਅਤੇ ਪਦਮਸ੍ਰੀ ਸਨਮਾਨ ਨਾਲ ਸਨਮਾਨਤ ਡਾ. ਸੁਰਜੀਤ ਪਾਤਰ ਅਤੇ ਵਿਦਵਾਨ ਲੇਖਕ ਸਵਰਨਜੀਤ ਸਵੀ। ਡਾ. ਸੁਰਜੀਤ ਪਾਤਰ ਨੇ ਸਤਿਗੁਰੂ ਜੀ ਅਤੇ ਸੰਗਤ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਉਹ ਜਦੋਂ ਵੀ ਏਸ ਦਰਬਾਰ 'ਚ ਆਉਂਦੇ ਹਨ, ਉਨ੍ਹਾਂ ਦਾ ਵਜੂਦ ਸੁਰਸਾਜ਼ ਹੋ ਜਾਂਦਾ ਹੈ। ਇਸ ਦਰਬਾਰ ਨਾਲ ਉਨ੍ਹਾਂ ਦੀ ਤਨ ਮਨ ਨੂੰ ਸੁਰ ਕਰਨ ਦੀ ਸਾਂਝ ਹੈ। ਪੁਸਤਕ ਦੇ ਨਾਮ ਸਬੰਧੀ ਆਪ ਨੇ ਕਿਹਾ ਕਿ 'ਸਾਜ਼ ਨਿਵਾਜ਼' ਤੋਂ ਵਧੀਆ ਕੋਈ ਨਾਮ ਹੋ ਹੀ ਨਹੀਂ ਸਕਦਾ ਆਪਣੇ ਪਿਆਰੇ ਲਈ ਆਪਣੇ ਗੁਰੂ ਲਈ ਲਿਖੀ ਹੋਈ ਪੁਸਤਕ ਦਾ। ਬੇਸ਼ੱਕ ਸਾਰੀ ਦੁਨੀਆਂ ਸੰਗੀਤ ਨੂੰ ਬਹੁਤ ਪਿਆਰ ਕਰਦੀ ਹੈ ਲੇਕਿਨ ਸਿੱਖ ਧਰਮ ਨਾਲ ਸੰਗੀਤ ਦਾ ਜੋ ਰਿਸ਼ਤਾ ਹੈ ਉਹ ਸ਼ਾਇਦ ਕਿਸੇ ਹੋਰ ਨਾਲ ਨਹੀਂ। ਆਪ ਨੇ ਗੁਰੂ ਨਾਨਕ, ਗੁਰੂ ਅਰਜਨ ਦੇਵ ਅਤੇ ਭਗਤ ਕਬੀਰ ਦੀ ਬਾਣੀ ਦੀਆਂ ਮਿਸਾਲਾਂ ਦੇਂਦਿਆਂ ਸ਼ਬਦ ਨੂੰ ਸੁਰ ਨਾਲ ਜੋੜਣ ਦੀ ਗੱਲ ਕੀਤੀ। ਸਾਹਿਤਕਾਰ ਅਤੇ ਕਲਾਕਾਰ ਸ੍ਰੀ ਸਵਰਨਜੀਤ ਸਵੀ ਨੇ ਬੜੇ ਸੰਖੇਪ ਸ਼ਬਦਾਂ 'ਚ ਲਾਇਲ ਹੁਰਾਂ ਦੇ ਕਾਵਿ ਪਰਾਗੇ ਨੂੰ ਖੁਸ਼-ਆਮਦੀਦ ਕਹਿੰਦਿਆਂ ਕਿਹਾ ਕਿ ਇਹ ਕਵਿਤਾਵਾਂ ਲਾਇਲ ਹੁਰਾਂ ਦੀ ਕਲਮ ਤੋਂ ਲਿਖੀਆਂ ਜ਼ਰੂਰ ਨੇ ਪਰ ਹਰ ਉਸ ਸਿਖ ਦੇ ਭਾਵ ਨੇ ਜੋ ਗੁਰੂ ਪ੍ਰੇਮ ਵਿੱਚ ਹੈ। ਜਿੰਨਾ ਪੜ੍ਹੇਗਾ ਗੁਰੂ ਪ੍ਰੇਮ ਦੇ ਹੋਰ ਨੇੜੇ ਹੋਵੇਗਾ। ਪੁਸਤਕ ਰਿਲੀਜ਼ ਸਮਾਗਮ ਵਿੱਚ ਸਟੇਜ ਸੰਭਾਲਣ ਦੀ ਸੇਵਾ ਉਘੇ ਸਾਹਿਤਕਾਰ ਕਾਮਰੇਡ ਸਵਰਨ ਸਿੰਘ ਵਿਰਕ ਹੁਰਾਂ ਨੇ ਬਾਖੂਬੀ ਸੰਭਾਲਦਿਆਂ ਜਿਥੇ ਲਾਇਲ ਹੁਰਾਂ ਦੀ ਕਿਤਾਬ ਬਾਰੇ ਜਾਣਕਾਰੀ ਦਿੱਤੀ ਉਥੇ ਮਹਿਮਾਨ ਸਖਸ਼ੀਅਤਾਂ ਬਾਰੇ ਵੀ ਸੰਖੇਪ ਜਾਣਕਾਰੀ ਦਿੱਤੀ। ਆਪ ਨੇ ਦੱਸਿਆ ਕਿ ਉਘੇ ਪੰਜਾਬੀ ਸ਼ਾਇਰ ਸੁਰਜੀਤ ਪਾਤਰ ਪੰਜਾਬੀ ਕਵਿਤਾ ਦਾ ਸਰਨਾਵਾਂ ਨੇ, ਪੰਜਾਬੀ ਕਵਿਤਾ ਦਾ ਮਾਣ ਨੇ। ਸੁਰਜੀਤ ਪਾਤਰ ਹੁਰਾਂ ਦੇ ਇਕ ਸ਼ਿਅਰ "*ਇਹ ਨੇ ਸਾਜ਼ ਤੇ ਸਾਜ਼ ਨਿਵਾਜ਼ ਤੂੰ, ਤੇ ਫ਼ਿਜ਼ਾ ਨੂੰ ਧੁਨ ਦੀ ਉਡੀਕ ਹੈ।*" ਵਿਚੋਂ 'ਸਾਜ਼ ਨਿਵਾਜ਼' ਇਹ ਉਸ ਕਿਤਾਬ ਦਾ ਸਿਰਨਾਵਾਂ ਹੈ ਜਿਹੜੀ ਸਤਿਗੁਰੂ ਜੀ ਨੂੰ ਇਹ ਸਾਹਿਤਕਾਰ ਭੇਟ ਕਰ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਮਲ ਕਲਾਵਾਂ ਨਾਲ ਉਹ ਹੀ ਸਬੰਧ ਸੀ ਜਿਹੜਾ ਸਤਿਗੁਰੂ ਨਾਨਕ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਵਿੱਚ ਹੁੰਦਾ ਹੋਇਆ ਹੁਣ ਤੱਕ ਸ੍ਰੀ ਭੈਣੀ ਸਾਹਿਬ ਦਰਬਾਰ ਵਿੱਚ ਪਹੁੰਚਦਾ ਹੈ। ਸਤਿਗੁਰੂ ਜੀ ਦੇ ਸੰਗਤ ਨਾਲ ਜੋ ਵਿਭਿੰਨ ਰੰਗ ਨੇ, ਉਨ੍ਹਾਂ ਦੀ ਛਟਾ ਬਿਖੇਰਦਿਆਂ ਅਜੀਤ ਸਿੰਘ ਲਾਇਲ ਦੀ ਪੁਸਤਕ ਦੀਆਂ ਕਵਿਤਾਵਾਂ ਇਕ ਤੋਂ ਇਕ ਵਧ ਨੇ। ਕਵਿਤਾਵਾਂ ਦਾ ਵਿਸ਼ਾ ਵਸਤੂ ਬੜਾ ਵਸੀਹ ਹੈ। ਉਚੀਆਂ ਆਤਮਕ ਬਿਰਤੀ ਵਾਲੀਆਂ ਕਵਿਤਾਵਾਂ ਨੇ। ਇਹਨਾਂ ਕਵਿਤਾਵਾਂ ਦਾ ਪਾਠ ਮਨ ਨੂੰ ਸਕੂਨ ਦੇਂਦਾ ਹੈ। ਏਸ ਅਵਸਰ 'ਤੇ ਸਤਿਗੁਰੂ ਜੀ ਇਹਨਾਂ ਸਤਰਾਂ ਦੇ ਲੇਖਕ ਵੱਲੋਂ ਪ੍ਰਕਾਸ਼ਤ ਹੁੰਦੇ 'ਵਰਤਮਾਨ ਹਿੰਦੁਸਤਾਨ' ਦੇ ਤਾਜ਼ਾ ਵਿਸ਼ੇਸ਼ ਅੰਕ ਨੂੰ ਪ੍ਰਕਾਸ਼ਮਾਨ ਕਰ ਕੇ ਖੁਸ਼ੀਆਂ ਨਾਲ ਝੋਲੀ ਭਰੀ।

## 'ਰੱਬੀ-ਕਣ' ਦੀ ਖੋਜ ਵਿੱਚ ਐਲ.ਐਚ.ਸੀ. ਮੁੜ ਸ਼ੁਰੂ

'ਰੱਬੀ ਕਣ' ਦੇ ਸਭ ਤੋਂ ਵੱਡੇ ਗਤੀ ਵਰਧਕ 'ਲਾਰਜ ਹੈਡਰੌਨ ਕੋਲਾਈਡਰ' (ਐਲ.ਐਚ.ਸੀ.) ਦੇ ਨਵੀਨੀਕਰਨ ਅਤੇ ਇਸਦੀ ਤਾਕਤ ਲਗਭਗ ਦੁਗਣੀ ਕਰਨ ਮਗਰੋਂ ਇਸ ਨੂੰ ਮੁੜ ਸ਼ੁਰੂ ਕੀਤਾ ਗਿਆ। ਐਲ.ਐਚ.ਸੀ. ਨੂੰ ਦੋ ਸਾਲ ਪਹਿਲਾਂ 2013 ਵਿੱਚ ਬੰਦ ਕਰ ਦਿੱਤਾ ਗਿਆ ਸੀ।

ਹੁਣ ਇਸ ਨੂੰ ਦੁਬਾਰਾ ਸ਼ੁਰੂ ਕਰਨ ਦੀ ਪ੍ਰਕਿਰਿਆ ਚੱਲ ਰਹੀ ਹੈ। ਪ੍ਰੋਟੋਨ ਕਣ ਐਲ.ਐਚ.ਸੀ. ਦੀ 27 ਕਿਲੋਮੀਟਰ ਲੰਮੀ ਸੁਰੰਗ ਵਿੱਚ ਆਪਣਾ ਰਾਹ ਬਣਾਉਂਦੇ ਹਨ। ਅਣੂਆਂ ਦੀਆਂ ਰਿਸ਼ਮਾਂ ਰੋਸ਼ਨੀ ਦੀ ਗਤੀ ਤੋਂ ਹੇਠਾਂ ਨੂੰ ਸਮਾਨਾਂਤਰ ਪਾਈਪਾਂ ਵਿੱਚ ਦੋਵਾਂ ਦਿਸ਼ਾਵਾਂ ਵਿੱਚ ਚੱਲਣਗੀਆਂ।

ਅਣੂਆਂ ਦਾ ਅਸਲ ਟਕਰਾਅ ਕਰੀਬ ਇਕ ਹੋਰ ਮਹੀਨਾ ਸ਼ੁਰੂ ਨਹੀਂ ਹੋਵੇਗਾ ਪਰ ਪਹਿਲੀ ਕੋਸ਼ਿਸ਼ ਦੌਰਾਨ ਐਲ.ਐਚ.ਸੀ. ਦੀ ਸ਼ਕਤੀ ਕਰੀਬ ਦੁਗਣੀ ਹੋਣ ਮਗਰੋਂ ਅਣੂਆਂ ਦਾ ਟਕਰਾਅ ਸ਼ੁਰੂ ਕੀਤਾ ਜਾਵੇਗਾ। ਬਿਜਲਈ ਉਪਕਰਣਾਂ ਦੀ ਖਰਾਬੀ ਕਾਰਨ ਪ੍ਰਯੋਗ ਲਈ ਰਿਸ਼ਮਾਂ ਦਾ ਪ੍ਰਬੰਧ ਕਰਨ ਵਿੱਚ ਤੈਅ ਸਮੇਂ ਤੋਂ ਇਕ ਹਫਤਾ ਵਧ ਲੱਗ ਗਿਆ। ਸ਼ੁਰੂਆਤ ਵਿੱਚ ਅਣੂਆਂ ਨੂੰ ਪਰਸਪਰ ਘੱਟ ਊਰਜਾ ਨਾਲ ਐਲ.ਐਚ.ਸੀ. ਵਿੱਚ ਦਾਖਲ ਕੀਤਾ ਜਾਵੇ ਗਾ। ਹਾਲਾਂਕਿ ਇੰਜੀਨੀਅਰਾਂ ਨੂੰ ਉਮੀਦ ਹੈ ਕਿ ਉਹ ਹੌਲੀ ਹੌਲੀ ਰਿਸ਼ਮਾ ਦੀ ਊਰਜਾ ਨੂੰ 13 ਖਰਬ ਇਲੈਕਟ੍ਰਾਨਵੋਲਟ ਤੱਕ ਵਧਾ ਸਕਣਗੇ। ਇਹ ਊਰਜਾ ਪਹਿਲੀ ਵਾਰ ਕੀਤੇ ਪ੍ਰਯੋਗ ਨਾਲੋਂ ਦੁਗਣੀ ਹੈ।

ਬੀ.ਬੀ.ਸੀ. ਦੀ ਰਿਪੋਰਟ ਮੁਤਾਬਕ ਸਾਇੰਸਦਾਨਾਂ ਨੂੰ ਆਸ ਹੈ ਕਿ ਉਹ ਅਣੂਆਂ ਦੀ ਭੌਤਿਕਤਾ ਦੇ ਮੌਜੂਦਾ ਤੈਅ ਮਾਡਲ ਤੋਂ ਅੱਗੇ ਜਾ ਕੇ ਨਵੇਂ ਪਦਾਰਥਾਂ ਦੀ ਝਲਕ ਪਾ ਸਕਣਗੇ। 2012 ਵਿੱਚ ਐਲ.ਐਚ.ਸੀ. ਨੇ 17 ਉਪ ਪ੍ਰਮਾਣੂ ਕਣਾਂ ਦਾ ਪਤਾ ਲਾਇਆ ਸੀ। ਇਸ ਖੋਜ ਦਾ ਆਖਰੀ ਕਣ 'ਹਿੱਗਜ਼ ਬੋਸੋਨ' ਸੀ।

# ਸ੍ਰ. ਰਣਜੀਤ ਸਿੰਘ ਅਕਾਲ ਚਲਾਣਾ ਕਰ ਗਏ



'ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ' ਦੇ ਮਹਾਂ ਵਾਕ ਅਨੁਸਾਰ ਸ੍ਰ. ਰਣਜੀਤ ਸਿੰਘ ਸਪੁੱਤਰ ਸਵ. ਸ੍ਰ. ਕਿਰਪਾਲ ਸਿੰਘ 12 ਮਾਰਚ ਨੂੰ ਰਾਤ ਦਸ ਵਜੇ ਅਚਾਨਕ ਦਿਲ ਦਾ ਦੌਰਾ ਪੈਣ ਕਰਕੇ ਅਕਾਲ ਚਲਾਣਾ ਕਰ ਗਏ ਹਨ। ਉਹ 58 ਸਾਲ ਦੇ ਸਨ ਅਤੇ ਰੇਲਵੇ ਵਿੱਚ ਨੌਕਰੀ ਕਰਦੇ ਸਨ। ਸ੍ਰ. ਰਣਜੀਤ ਸਿੰਘ ਨਾਮਧਾਰੀ ਸਮਾਜ ਦੇ ਪ੍ਰਸਿੱਧ ਇਤਿਹਾਸਕਾਰ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਦੇ ਛੋਟੇ ਭਰਾ ਸਨ ਅਤੇ ਰਾਜਾ ਪਾਰਕ, ਸ਼ਕੂਰ ਬਸਤੀ ਦਿੱਲੀ ਵਿਖੇ ਇਕੱਠੇ ਹੀ ਰਹਿੰਦੇ ਸਨ। ਅਗਲੇ ਦਿਨ ਉਹਨਾਂ ਦਾ ਅੰਤਿਮ ਸਸਕਾਰ ਪੰਜਾਬੀ ਬਾਗ ਵਿਖੇ ਕਰ ਦਿੱਤਾ ਗਿਆ ਅਤੇ 14 ਤਾਰੀਖ ਨੂੰ ਅੰਗੀਠੇ ਦੀ ਭਸਮ ਇਕੱਠੀ ਕਰਕੇ ਜਮੁਨਾ ਦੇ ਜਲ ਵਿੱਚ ਪ੍ਰਵਾਹ ਕਰ ਦਿੱਤੀ ਗਈ। ਸਸਕਾਰ ਸਮੇਂ ਵੱਡੀ ਗਿਣਤੀ ਵਿੱਚ ਰਿਸ਼ਤੇਦਾਰ ਅਤੇ ਮਿੱਤਰ ਪਿਆਰੇ ਦੁਖ ਵਿੱਚ ਸਾਥ ਦਿੰਦੇ ਹੋਏ ਹਾਜ਼ਰ ਸਨ। ਇਹਨਾਂ ਵਿੱਚ ਰਿਸ਼ਤੇਦਾਰਾਂ ਤੋਂ ਇਲਾਵਾ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਹੰਸਪਾਲ ਜੀ, ਸ਼ਹੀਦ ਬਿਸ਼ਨ ਸਿੰਘ ਸਕੂਲ ਅਤੇ 'ਸਤਿਜੁਗ' ਦਾ ਸਟਾਫ ਅਤੇ ਬਲਦੇਵ ਸਿੰਘ ਰਾਣੀ ਬਾਗ, ਸਰਬ ਸ਼ਕਤੀਮਾਨ ਆਦਿ ਪਤਵੰਤੇ ਹਾਜ਼ਰ ਸਨ।

ਸ੍ਰ. ਰਣਜੀਤ ਸਿੰਘ ਨਮਿਤ ਅੰਤਮ ਅਰਦਾਸ ਗੁਰਦੁਆਰਾ ਰੇਲਵੇ ਕਲੋਨੀ, ਸ਼ਕੂਰ ਬਸਤੀ ਵਿਖੇ ਕੀਤੀ ਗਈ ਅਤੇ ਉਪਰੰਤ ਲੰਗਰ ਹੋਇਆ। ਜਥੇਦਾਰ ਬਲਦੇਵ ਸਿੰਘ ਰਾਣੀ ਬਾਗ, ਸ੍ਰ. ਸੰਤ ਸਿੰਘ, ਠੇਕੇਦਾਰ ਸੁਲੱਖਣ ਸਿੰਘ, ਮਾਸਟਰ ਨਿਹਾਲ ਸਿੰਘ ਜੀ ਦੇ ਦੋਵੇਂ ਸਪੁੱਤਰਾਂ ਸ੍ਰ. ਮਨਮੋਹਨ ਸਿੰਘ ਅਤੇ ਸ੍ਰ. ਚਰਨਜੀਤ ਸਿੰਘ, ਬਿਸ਼ਨ ਸਿੰਘ ਸਕੂਲ ਅਤੇ 'ਸਤਿਜੁਗ' ਦਾ ਸਟਾਫ, ਤਾਰਾ ਸਿੰਘ ਅਨਜਾਣ ਅਤੇ ਹੋਰ ਬਹੁਤ ਸਾਰੇ ਪਤਵੰਤੇ ਸਜਣ ਅਤੇ ਦੂਰ ਨੇੜੇ ਤੋਂ ਆਏ ਹੋਏ ਰਿਸ਼ਤੇਦਾਰ ਹਾਜ਼ਰ ਸਨ। ਕੁਝ ਕੁ ਪਤਵੰਤੇ ਜਨਾਂ ਵੱਲੋਂ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

ਸ੍ਰ. ਰਣਜੀਤ ਸਿੰਘ ਦਾ ਪਰਵਾਰਕ ਪਿਛੋਕੜ ਇਤਿਹਾਸਕ ਹੈ। ਇਹਨਾਂ ਦੇ ਨਾਨਾ ਹਰਨਾਮ ਸਿੰਘ ਦੇ ਨਾਲ ਦੋ ਕੁ ਸਾਲ ਲਾਹੌਰ ਵਿਖੇ ਸ਼ਹੀਦ ਊਧਮ ਸਿੰਘ ਨੇ ਕੰਮ ਕੀਤਾ ਸੀ ਰੇਲਵੇ ਵਿੱਚ। ਸ਼ਹੀਦ ਭਗਤ ਸਿੰਘ ਦੀ ਸ਼ਹੀਦੀ ਤੋਂ ਬਾਅਦ ਹੜਤਾਲ ਨੂੰ ਗੈਰ ਕਾਨੂੰਨੀ ਕਰਾਰ ਦਿੱਤੇ ਜਾਣ ਉਪਰੰਤ ਮਾਤਾ ਜੋ ਉਸ ਸਮੇਂ 6 ਕੁ ਸਾਲ ਦੀ ਸੀ 'ਸ਼ਹੀਦ ਭਗਤ ਸਿੰਘ ਜਿੰਦਾਬਾਦ' ਦੇ ਨਾਅਰੇ ਲਾਉਂਦਿਆਂ ਛੋਟੀਆਂ ਬੱਚੀਆਂ ਦੇ ਜਥੇ ਦੀ ਅਗਵਾਈ ਕੀਤੀ। ਪੁਲਿਸ ਦੇ ਰੋਕਣ ਦੇ ਬਾਵਜੂਦ ਨਾ ਰੁਕੇ ਅਤੇ ਚੁਪੇੜਾਂ ਵੀ ਖਾਧੀਆਂ।

ਸ੍ਰ. ਰਣਜੀਤ ਸਿੰਘ ਦੇ ਵੱਡੇ ਭਾਈ ਸਾਹਿਬ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨਾਮਧਾਰੀ ਸਮਾਜ ਦੇ ਉਘੇ ਇਤਿਹਾਸਕਾਰ ਅਤੇ ਲੇਖਕ ਹਨ। ਸ੍ਰ. ਰਣਜੀਤ ਸਿੰਘ ਪਿੱਛੇ ਪਤਨੀ ਦਰਸ਼ਨ ਕੌਰ, ਬੇਟਾ ਅਮਨਦੀਪ ਸਿੰਘ ਜੋ ਅਜੇ B.E. ਦਾ ਕੋਰਸ ਕਰ ਰਿਹਾ ਹੈ ਅਤੇ ਇਕ ਬੇਟੀ ਜਸਪ੍ਰੀਤ ਕੌਰ ਹੈ (ਜਿਸਦੀ ਸ੍ਰ. ਰਣਜੀਤ ਸਿੰਘ ਨੇ 31 ਜਨਵਰੀ ਨੂੰ ਏਸੇ ਸਾਲ ਹੀ ਸ਼ਾਦੀ ਕੀਤੀ ਹੈ) ਛੱਡ ਗਏ ਹਨ। ਇਸ ਮੌਕੇ ਤੇ ਦੁਖੀ ਪਰਵਾਰ ਵੱਲੋਂ 300/- ਰੁਪਏ 'ਵਰਤਮਾਨ ਹਿੰਦੁਸਤਾਨ' ਨੂੰ ਅਤੇ 500/- ਰੁਪਏ 'ਮਾਸਕ ਵਰਿਆਮ' ਨੂੰ ਸਹਿਯੋਗ ਵਜੋਂ ਦਿੱਤੇ ਹਨ।

– ਸ੍ਰ. ਕਰਮ ਸਿੰਘ ਜੀ 'ਬਾਲਮ'

# ਮੈਂ ਸਿੱਖ ਹਾਂ ਗੁਰੂ ਕਾ ਤੇ ਸਿੱਖ ਹੀ ਰਹਾਂਗਾ

ਤੋਪਾਂ ਦੇ ਅੱਗੇ ਉਡਾ ਦੇ ਤੂੰ ਮੈਨੂੰ,
ਸ਼ਹੀਦਾਂ ਦੀ ਬਸਤੀ ਪੁਚਾ ਦੇ ਤੂੰ ਮੈਨੂੰ।
ਤੂੰ ਮੈਨੂੰ ਸ਼ਹਾਦਤ ਦਾ ਪਿਆਲਾ ਪਿਆ ਦੇ,
ਤੇ ਅਰਜਨ ਗੁਰੂ ਜੀ ਦੀ ਬਸਤੀ ਪੁਚਾ ਦੇ।
ਮੈਂ ਹਰ ਟੈਮ ਹਰ ਪਹਿਰ ਹਰ ਪਲ ਕਹਾਂਗਾ।
ਮੈਂ ਸਿੱਖ ਹਾਂ ਗੁਰੂ ਕਾ..........

ਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ ਮੈਂ ਪੂਰਾ,
ਮੈਂ ਜੀ ਕੇ ਨਹੀਂ ਰੱਖਣਾ ਇਹ ਜੀਵਨ ਅਧੂਰਾ।
ਮੈਂ ਹਾਂ ਨਾਮਧਾਰੀ, ਪੱਕਾ ਨਾਮਧਾਰੀ,
ਗੁਰੂ ਰਾਮ ਸਿੰਘ ਜੀ ਤੋਂ ਜਿੰਦੜੀ ਹੈ ਵਾਰੀ।
ਮੈਂ ਸਿਰ ਉਤੇ ਸੌ ਵਾਰ ਸਸਤਰ ਸਹਾਂਗਾ।
ਮੈਂ ਸਿੱਖ ਹਾਂ ਗੁਰੂ ਕਾ..........

ਮੈਂ ਬੱਚਾ ਨਹੀਂ ਹਾਂ ਨਾ ਸਮਝੀਂ ਅੰਞਾਣਾ,
ਮੈਂ ਆਸ਼ਕ ਆਜ਼ਾਦੀ ਦਾ ਤੈਥੋਂ ਸਿਆਣਾ।
ਗੁਰੂ ਰਾਮ ਸਿੰਘ ਜੀ ਨੇ ਸਿੱਖਿਆ ਸਿਖਾਈ,
ਚੰਗੀ ਆਜ਼ਾਦੀ ਤੋਂ ਦੌਲਤ ਨਾ ਕਾਈ।
ਮੈਂ ਚੜ੍ਹ ਕੇ ਚਰਖੜੀ ਤੇ ਹਸ ਹਸ ਬਹਾਂਗਾ।
ਮੈਂ ਸਿੱਖ ਹਾਂ ਗੁਰੂ ਕਾ..........

ਐਸਾ ਰੁਗ ਕਾਵਨ ਦੀ ਦਾਹੜੀ ਨੂੰ ਪਾਇਆ,
ਖਿਚ ਕੇ ਹੇਠਾਂ ਨੂੰ ਜਿਮੀਂ ਤੇ ਵਗਾਇਆ।
ਹੁਣ ਕਹੇਂਗਾ ਮੈਨੂੰ ਤੂੰ ਛੱਡ ਦੇ ਸਿੱਖੀ ਨੂੰ ?
ਆਪਣੇ ਦਿਮਾਗੋਂ ਤੂੰ ਕੱਢ ਦੇ ਸਿੱਖੀ ਨੂੰ ?
ਮੈਂ ਤੈਨੂੰ ਜਹੰਨਮ ਦੇ ਵਿੱਚ ਪੁਚਾਂਗਾ।
ਮੈਂ ਸਿੱਖ ਹਾਂ ਗੁਰੂ ਕਾ..........

ਲਗੇ ਛੁਡਾਵਣ ਪਰ ਦਾਹੜੀ ਨਾ ਛੱਡੇ,
ਆਖਰ ਬਹਾਦਰ ਦੇ ਫੜ ਹੱਥ ਵੱਢੇ।
ਲਈ ਤੇਗ ਤਿੱਖੀ ਧੜੋਂ ਸਿਰ ਉਡਾਇਆ,
ਜਾਂਦੇ ਹੋਏ ਸਿੱਖ ਨੇ ਬਚਨ ਇਹ ਸੁਣਾਇਆ।
ਮੈਂ 'ਬਾਲਮ' ਸ਼ਹੀਦਾਂ ਦੇ ਵਿਚਕਾਰ ਬਹਾਂਗਾ।
ਮੈਂ ਸਿੱਖ ਹਾਂ ਗੁਰੂ ਕਾ..........

– ਸੁਵਰਨ ਸਿੰਘ ਵਿਰਕ

# 'ਪਸ਼ੂ ਪੰਛੀ ਪਰਿਵਾਰ' ਦੀ ਬਾਤ ਪਾਉਣ ਵਾਲਾ ਕਵੀ - ਕਰਨੈਲ ਸਿੰਘ ਅਸਪਾਲ

ਪੰਜਾਬੀ ਲੇਖਕ ਸਭਾ ਕਰੀਵਾਲਾ ਅਤੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਤੋਂ, ਪਹਿਲੀਆਂ ਸੇਧਾਂ ਲੈ ਕੇ, ਕਾਵਿ ਸਿਰਜਣਾ ਦੇ ਖੇਤਰ ਵਿੱਚ, ਕਰਨੈਲ ਸਿੰਘ ਅਸਪਾਲ ਨੇ ਪਿਛਲੀ ਸਦੀ ਦੇ ਨੌਵੇਂ ਦਹਾਕੇ ਦੇ ਅਰੰਭ ਵਿੱਚ ਹੀ ਆਪਣੇ ਯਤਨ ਸ਼ੁਰੂ ਕੀਤੇ। ਉਸਦਾ ਜਨਮ ਪਿੰਡ ਜਿਲ੍ਹਾ ਸਿਰਸਾ ਦੇ ਨਾਮਧਾਰੀ ਖਿੱਤੇ ਦਾ ਦੁਆਬੀਆਂ ਅਤੇ ਮਲਵੱਈਆਂ ਦੀ ਮਿਲਵੀਂ ਵਸੋਂ ਵਾਲਾ ਪਿੰਡ ਦਮਦਮਾ ਸੀ, ਜਿਥੇ ਕੁਰਾਈ ਵਾਲਾ (ਮੁਕਤਸਰ) ਦੇ ਕੂਕਾ ਅੰਦੋਲਨ ਦੀ ਵਿਰਾਸਤ ਸਾਂਭੀ, ਉਸਦਾ ਪਿਤਾ ਗਿਆਨੀ ਆਤਮਾ ਸਿੰਘ, ਦੇਸ਼ ਬਟਵਾਰੇ ਦੇ ਲਾਗੇ-ਚਾਗੇ, ਨਵੀਂ ਆਬਾਦ ਹੋ ਰਹੀ ਕੂਕਾ ਵਸੋਂ ਦੇ ਇਸ ਪਿੰਡ ਆ ਟਿਕਿਆ। ਗਿਆਨੀ ਆਤਮਾ ਸਿੰਘ ਜੀ ਨੂੰ ਗੁਰਮਤਿ ਗਿਆਨ ਅਤੇ ਰਾਗ ਵਿਦਿਆ ਦੀ ਸਮਝ ਦੇ ਨਾਲ ਨਾਲ ਕਾਵਿ ਕਲਾ ਦਾ ਵੀ ਵਰਦਾਨ ਹਾਸਲ ਸੀ। ਇਉਂ ਅਸਪਾਲ ਦੀ ਕਵਿਤਾ ਨਾਲ ਪਹਿਲੀ ਭੇਟ ਪਰਿਵਾਰਕ ਪਰਿਵੇਸ਼ ਵਿੱਚ ਹੋਈ। ਦਸਤਕਾਰੀ ਕਿੱਤੇ ਵਜੋਂ ਜਦੋਂ ਉਹ ਗੁਆਂਢ ਦੇ ਵੱਡੇ ਪਿੰਡ, ਸ਼ੇਖੂਪੁਰੀਆ ਅਤੇ ਲਾਹੌਰੀਆਂ ਦੀ ਵਸੋਂ ਵਾਲੇ, ਕਰੀਵਾਲੇ ਵਿੱਚ ਆਇਆ ਤਾਂ ਇਥੋਂ ਦੇ ਸਾਹਿਤਕ ਮਾਹੌਲ ਤੋਂ ਜੋ ਉਸ ਸਮੇਂ ਵਿਦਮਾਨ ਸੀ ਪ੍ਰੇਰਿਤ ਹੋ ਕੇ, ਕਵਿਤਾ ਦੇ ਰਾਹੇ ਤੁਰ ਪਿਆ। ਮੇਰੇ ਦਿਵੰਗਤ ਮਿੱਤਰ ਲੋਕ ਕਵੀ ਕਾਮਰੇਡ ਬਲਵੰਤ ਸਿੰਘ ਸੰਧੂ ਅਤੇ ਕਈ ਕਈ ਮਹੀਨੇ ਸਾਡੇ ਪਾਸ ਕਰੀਵਾਲੇ ਆ ਕੇ ਰਹਿਣ ਵਾਲੇ, ਪੰਜਾਬੀ ਕੁੰਡਲੀਏ ਦੇ ਸਿਰਤਾਜ, ਸ੍ਰ. ਗੁਰਬਖਸ਼ ਸਿੰਘ 'ਜੀਆ ਬੱਗਾ' ਉਰਫ਼ ਬਾਬਾ ਗੋਧਾ ਸਿੰਘ 'ਜੱਟ' ਉਸਦੀ ਕਵਿਤਾ ਨੂੰ ਸ਼ਿੰਗਾਰਨ ਸੁਆਰਨ ਵਿੱਚ ਹਿੱਸਾ ਪਾਇਆ। ਨਤੀਜੇ ਵਜੋਂ ਉਹ 'ਅਸਪਾਲ ਦੀਆਂ ਅਰਜ਼ੋਈਆਂ' 'ਇਹ ਵੇਖੋ ਅਨਮੋਲ ਹੀਰੇ' 'ਕਲਾ ਤੇ ਕਲਮ ਦੇ ਧਨੀ' ਤਿੰਨ ਕਾਵਿ ਸੰਗ੍ਰਹਿ, ਪਿਛਲੇ 10-12 ਸਾਲਾਂ ਵਿੱਚ ਪ੍ਰਕਾਸ਼ਤ ਕਰਵਾਉਣ ਬਾਅਦ ਆਪਣਾ ਚੌਥਾ ਕਾਵਿ ਸੰਗ੍ਰਹਿ 'ਪਸ਼ੂ ਪੰਛੀ ਪਰਿਵਾਰ' 2014 ਮੁੱਕਦਿਆਂ ਹੀ ਲੈ ਕੇ ਹਾਜ਼ਰ ਹੈ।

ਜਿਹਾ ਕਿ ਨਾਮ ਤੋਂ ਹੀ ਵਿਦਿਤ ਹੈ ਅਸਪਾਲ ਦੀ ਇਹ ਕਿਤਾਬ ਪਸ਼ੂ ਪੰਛੀਆਂ ਦੇ ਮੋਹਕ ਸੰਸਾਰ ਦਾ ਗੁਣਗਾਨ ਕਰਦੀ ਹੈ। ਇਹਨਾਂ ਤੋਂ ਬਿਨਾ ਸਾਡਾ ਚੌਗਿਰਦਾ ਸੱਖਣਾ ਰਸ ਰੰਗ ਹੀਣ ਅਤੇ ਸਾਡਾ ਜੀਵਨ, ਸਾਹ ਸੱਤ ਹੀਣ ਹੋ ਸਕਦਾ ਹੈ। ਪਰਕਿਰਤੀ ਅਤੇ ਮਨੁੱਖ ਦਾ ਆਦਿ ਜੁਗਾਦੀ ਪੀਢਾ ਰਿਸ਼ਤਾ, ਚੱਲਿਆ ਆ ਰਿਹਾ ਹੈ। ਜੇ ਇਸ ਵਿੱਚ ਮਾਨਵ ਇਕ ਸਰੇਸ਼ਟ ਕ੍ਰਿਤੀ ਹੈ ਤਾਂ ਇਹ ਪਸ਼ੂ ਪੰਛੀ ਆਪਣੀ ਹਾਜ਼ਰੀ ਦੁਆਰਾ, ਮਨੁੱਖੀ ਜੀਵਨ ਨੂੰ ਗਤੀ ਪ੍ਰਦਾਨ ਕਰਦੇ ਰਹੇ ਹਨ। ਇਹਨਾਂ ਤੋਂ ਬਿਨਾ ਧਰਤੀ ਤੇ ਸਾਡੇ ਜੀਵਨ ਦਾ ਕਿਆਸ ਕੀਤਾ ਹੀ ਨਹੀਂ ਜਾ ਸਕਦਾ। ਅਸਪਾਲ ਜੀ ਪੰਜਾਬੀ ਦੇ ਪਹਿਲੇ ਸ਼ਾਇਰ ਹਨ ਜਿਹਨਾਂ ਪਹਿਲੀ ਵੇਰ, ਸਵਾ ਸੌ ਤੋਂ ਵਧ ਥਲ, ਜਲ ਅਤੇ ਨਭ ਚਰਾਂ ਦੀਆਂ ਸਿਫ਼ਤਾਂ, ਜਾਤਾਂ, ਬਣਤਰ ਆਦਿ ਦਾ ਸਫਲ ਤੇ ਸੰਖੇਪ ਵਰਣਨ ਕਰਕੇ ਕੁਦਰਤ ਦੇ ਇਸ ਵਰਦਾਨ ਨੂੰ, ਪੰਜਾਬੀ ਕਵਿਤਾ ਦਾ ਅਨੂਠਾ ਵਿਸ਼ਾ ਬਣਾਇਆ ਹੈ। ਸਾਡਾ ਸਾਰਾ ਸਾਹਿਤ ਪਰਕਿਰਤੀ ਚਿਤਰਣ ਵਿੱਚ ਤਾਂ ਕਮਾਲ ਕਰਦਾ ਆਇਆ ਹੈ ਪਰ ਪਰਕਿਰਤੀ ਦੀ ਇਸ ਸਜੀਵ ਬਣਤਰ ਨੂੰ ਇਉਂ ਨਿੱਵੇਕਲੇ ਤੌਰ ਤੇ ਕਾਵਿ ਬੱਧ ਕਰਨ ਦੇ ਯਤਨ ਪਹਿਲਾਂ ਨਹੀਂ ਹੋਏ। ਉਂਜ ਸਾਡੇ ਲੋਕ ਸਾਹਿਤ, ਕਿੱਸਾ ਸਾਹਿਤ, ਸੂਫ਼ੀ ਕਾਵਿ, ਭਗਤ ਬਾਣੀ ਅਤੇ ਗੁਰਬਾਣੀ ਵਿੱਚ ਇਹਨਾਂ ਦਾ ਵਰਣਨ ਆਮ ਮਿਲਦਾ ਹੈ। ਪਸ਼ੂ ਪੰਛੀਆਂ ਦੀ ਇਉਂ ਜੀਵੰਤ ਪੇਸ਼ਕਾਰੀ ਕਰਨ ਸਦਕਾ ਸਾਡਾ ਕਵੀ ਪਰਕਿਰਤੀ ਕਾਵਿ ਚਿਤਰਨ ਕਲਾ ਦੇ ਖੇਤਰ ਵਿੱਚ ਪਰਵੇਸ਼ ਕਰਦਾ ਨਜ਼ਰ ਆਉਂਦਾ ਹੈ।

ਅੱਜ ਜਦੋਂ ਕਿ ਮਾਇਆਵਾਦੀ ਸੋਚ ਦੇ ਮੁਨਾਫਾ ਬਟੋਰੂ ਰੁਝਾਨ ਸਦਕਾ, ਮਨੁੱਖ, ਜਲ, ਜੰਗਲ, ਜ਼ਮੀਨ ਆਦਿ ਦਾ, ਆਪਣੀਆਂ ਹਾਬੜੀਆਂ ਲੋੜਾਂ ਦੀ ਤਰਿਪਤੀ ਲਈ, ਸਫਾਇਆ ਕਰਦਾ ਜਾ ਰਿਹਾ ਹੈ ਤਾਂ ਕੁਦਰਤ ਦੇ ਅਨਮੋਲ ਖ਼ਜ਼ਾਨੇ ਨੂੰ ਸੰਨ੍ਹ ਲੱਗ ਚੁੱਕੀ ਹੈ। ਜੰਗਲ ਦੇ ਕਟਾਉ। ਖੇਤੀ ਵਿੱਚ ਜ਼ਹਿਰੀ ਰਸਾਇਣਾਂ ਦੇ ਉਪਯੋਗ ਸਦਕਾ, ਪਸ਼ੂ ਪੰਛੀਆਂ ਦੀਆਂ ਅਨੇਕ ਜਾਤੀਆਂ ਅਲੋਪ ਹੋ ਚੁਕੀਆਂ ਹਨ ਅਤੇ ਬੇਓੜਕ ਅਲੋਪ ਹੋਣ ਵਾਲੀਆਂ ਹਨ। ਇਹਨਾਂ ਨਾਲ ਮਾਨਵ ਜਗਤ ਦੀ ਮੁੱਢ ਕਦੀਮੀ ਸਾਂਝ ਦਾ ਅਹਿਸਾਸ ਕਰਕੇ ਹੀ ਕਰਨੈਲ ਸਿੰਘ ਅਸਪਾਲ ਇਹਨਾਂ ਨੂੰ ਆਪਣੀ ਰਚਨਾ ਦਾ ਵਿਸ਼ਾ ਬਣਾਉਂਦਾ ਹੈ। ਸ਼ਾਇਦ ਉਹ ਦੱਸਣਾ ਚਾਹੁੰਦਾ ਹੈ ਕਿ ਅੱਜ ਦੀ ਨਾ ਸ਼ੁਕਰੀ ਦੁਨੀਆਂ ਵਿੱਚ ਕੁਝ ਕਲਮਾਂ ਵਾਲੇ ਬਚੇ ਹਨ ਜੋ ਆਪਣੇ ਪਰਕਿਰਤਿਕ ਪਰਿਵੇਸ਼ ਦੇ ਸਰਬਾਂਗੀ ਜੀਵਨ ਨਾਲ, ਇਕਜੁਟਤਾ ਦੀ ਭਾਵਨਾ ਕਾਇਮ ਰੱਖਣਾ ਚਾਹੁੰਦੇ ਹਨ।

ਰਚਨਾ ਦੀ ਕਾਵਿਕ ਖੂਬੀ ਇਹ ਹੈ ਕਿ ਮਹਾਂ ਕਾਵਿ ਜਿਉਂ ਇਕ ਹੀ ਪਰਧਾਨ ਛੰਦ ਕੁੰਡਲੀਆ ਅਤੇ ਉਸਦਾ ਸਾਰ ਦੱਸਦਿਆਂ ਦੋਹਿਰੇ ਦੀ ਵਰਤੋਂ ਕੀਤੀ ਗਈ ਹੈ। ਹਰ ਪਸ਼ੂ ਪੰਛੀ ਲਈ ਜਾਂ ਉਨ੍ਹਾਂ ਦੀਆਂ ਕਿਸਮਾਂ ਲਈ ਵੱਖ ਵੱਖ ਕੁੰਡਲੀਏ ਲਿਖ ਦਿੱਤੇ ਹਨ। ਕੁੰਡਲੀਆ ਅਤੇ ਦੋਹਿਰਾ ਦੋਹਾਂ ਛੰਦਾਂ ਦੀ, ਸਫਲਤਾ ਪੂਰਵਕ ਵਰਤੋਂ ਕਵੀ ਦੀ ਕਲਾ ਪਰਪੱਕਤਾ ਦਾ ਸੰਕੇਤ ਹੈ। ਕਿਤੇ ਮਾਮੂਲੀ ਤੋਲ ਤੁਕਾਂਤ ਅਟਕ ਸਕਦਾ ਹੈ ਪਰ ਕਵੀ ਦਾ ਸਮੁੱਚਾ ਵਰਨਣ ਏਨਾ ਜਾਨਦਾਰ ਹੈ, ਮੋਹਕ ਹੈ, ਰੂਪਵੰਤ ਹੈ ਕਿ ਪਾਠਕ/ਸਰੋਤਾ ਰਸ ਰੰਗ ਵਿੱਚ ਗੜੂੰਦ ਹੋ ਜਾਂਦਾ ਹੈ। ਮਿਸਾਲ ਵਜੋਂ ਅਸੀਂ ਕੁਝ ਕੁ ਵੰਨਗੀਆਂ ਦੇ ਰਹੇ ਹਾਂ :

"ਉਚੀ ਉਡਣਾ ਕੂੰਜ ਦਾ, ਸਭਨਾਂ ਦੀ ਉਸਤਾਦ।
ਪੰਜ ਕੋਹ ਉਪਰ ਜਾ ਕੇ, ਕਰ ਸਕਦੀ ਪਰਵਾਜ਼।
ਕਰ ਸਕਦੀ ਪਰਵਾਜ਼, ਲੰਮੀਆਂ ਮੰਜ਼ਿਲਾਂ ਪਾਉਂਦੀ।
ਵਿਛੜੀ ਹੋਈ ਕੂੰਜ, ਡਾਰਾਂ ਚੋਂ ਕਿੰਜ ਕੁਰਲਾਉਂਦੀ।
ਆਵਣ ਸਾਡੇ ਦੇਸ ਵਿੱਚ, ਇਹ ਸਰਦੀ ਰੁੱਤੀ।
ਲੰਮੀ ਧੌਣ ਹੈ ਪੁੱਜ ਕੇ, ਜੋ ਉਡਦੀ ਉਚੀ।" (ਸਫ਼ਾ 67)

"ਮੁਰਗਾਈ ਹੈ ਕਹਿਣ, ਏਸ ਨੂੰ ਲਿਖਣ ਵਾਲੇ।
ਰੰਗ ਤਿਰੰਗੇ ਫੰਗ, ਪਾਂਡੂ ਤੇ ਹਰੇ ਤੇ ਕਾਲੇ।
ਹਰੇ ਤੇ ਕਾਲੇ ਫੰਗ, ਫੰਗਾਂ ਤੋਂ ਤੇਜ਼ ਉਡਾਰੀ।
ਖੇਤਾਂ ਵਿੱਚ ਅਨਾਜ ਖਾਂਦੀ, ਹੈ ਸ਼ਾਕਾਹਾਰੀ।
ਕਵੀ ਕਹੇ ਅਸਪਾਲ, ਏਸ ਦੀ ਚੁੰਝ ਗੁਲਾਬੀ।
ਆਂਡੇ ਦੇ ਅਪਰੈਲ ਮਾਂਹ, ਛੋਟੀ ਮੁਰਗਾਬੀ।" (ਸਫ਼ਾ 72)

"ਛੋਟਾ ਸਭ ਤੋਂ ਨਾਮ ਹੈ, ਪੰਛੀ ਦੱਸਦੇ ਕਾਂ।
ਜਦ ਬਨੇਰੇ ਬੋਲਦਾ, ਸੁਣਦਾ ਸਭ ਗਿਰਾਂ।
ਸੁਣਦਾ ਸਭ ਗਿਰਾਂ, ਇਹ ਟੈਲੀਫੋਨ ਹੈ ਦੇਸੀ।
ਆਸ ਬੰਨਾਉਂਦਾ ਆਉਣ ਦੀ, ਵਿਛੜਾ ਪ੍ਰਦੇਸੀ।
ਰੱਜ ਰੱਜ ਖਾਂਦਾ ਚੂਰੀਆਂ, ਭਰ ਲੈਂਦਾ ਕੋਟਾ।
ਇਹ ਵਡਮੁੱਲੀ ਦਾਤ ਹੈ, ਚਾਹੇ ਨਾਂ ਦਾ ਛੋਟਾ।" (ਸਫ਼ਾ 88)

# ਸਾਧੂ ਸਿੰਘ ਕਿਸਾਨ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ ਨਾਲ ਸਨਮਾਨਤ

ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨਾਮਧਾਰੀ ਸਮਾਜ ਵਿੱਚ ਉਸ ਸਖਸ਼ੀਅਤ ਦਾ ਨਾਂ ਹੈ ਜਿਨ੍ਹਾਂ ਨੇ ਨਾਮਧਾਰੀ ਪੰਥ ਦੇ ਕਈ ਅਹੁਦਿਆਂ 'ਤੇ ਰਹਿ ਕੇ ਸਤਿਗੁਰੂ ਜੀ ਨੂੰ ਸਮਰਪਤ ਭਾਵਨਾ ਨਾਲ ਪੰਥ ਦੀ ਸੇਵਾ ਕੀਤੀ। ਅਪਰੈਲ ਮਹੀਨਾ ਆਪ ਜੀ ਦੀ ਯਾਦ ਨੂੰ ਸਮਰਪਤ ਹੁੰਦਾ ਹੈ। ਆਪ ਦੇ ਸਪੁੱਤਰਾਂ ਸ੍ਰ. ਮਨਮੋਹਨ ਸਿੰਘ ਅਤੇ ਸ੍ਰ. ਚਰਨਜੀਤ ਸਿੰਘ ਪਰਵਾਰ ਵੱਲੋਂ ਜਿਥੇ ਜਿਥੇ ਉਨ੍ਹਾਂ ਦੀ ਯਾਦ ਵਿੱਚ ਮੇਲਾ ਕਰਵਾ ਕੇ ਸਾਧ ਸੰਗਤ ਦੀ ਲੰਗਰ ਛਕਾ ਕੇ ਸੇਵਾ ਕੀਤੀ ਜਾਂਦੀ ਹੈ ਉਥੇ ਇਕ 'ਯਾਦਗਾਰੀ ਸਨਮਾਨ' ਵਿਅਕਤੀ ਵਿਸ਼ੇਸ਼ ਨੂੰ ਭੇਂਟ ਕੀਤਾ ਜਾਂਦਾ ਹੈ। ਇਸ ਵਾਰ ਇਹ ਮੇਲਾ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਸਾਹਿਬਪੁਰਾ ਨਾਮਧਾਰੀ ਗੁਰਦੁਆਰਾ ਵਿਖੇ ਕੀਤਾ ਗਿਆ। ਇਸ ਵਾਰ ਦਾ 'ਯਾਦਗਾਰੀ ਸਨਮਾਨ' ਸਤਿਗੁਰੂ ਉਦੈ ਸਿੰਘ ਜੀ ਦੇ ਕਰ ਕੰਵਲਾਂ ਨਾਲ 'ਜੱਸ ਜੀਵਨ' ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਦੇ ਸਪੁੱਤਰ ਮਾਣਯੋਗ ਬਜ਼ੁਰਗਵਾਰ ਸੰਤ ਸਾਧੂ ਸਿੰਘ ਕਿਸਾਨ ਹੁਰਾਂ ਨੂੰ ਪ੍ਰਾਪਤ ਹੋਇਆ। ਕਿਸਾਨ ਜੀ ਨੇ ਸਤਿਗੁਰੂ ਜੀ ਦੇ ਕਰ-ਕੰਵਲਾਂ ਤੋਂ ਪ੍ਰਾਪਤ ਇਸ ਬਖਸ਼ਿਸ਼ ਤੇ ਕ੍ਰਿਤੱਗਤਾ ਪ੍ਰਗਟ ਕਰਦਿਆਂ ਕਿਹਾ ਕਿ ਮੈਂ ਵਡਭਾਗਾਂ ਹਾਂ ਜੋ ਇਹ ਸਨਮਾਨ ਸਤਿਗੁਰੂ ਜੀ ਦੇ ਕਰ-ਕੰਵਲਾਂ ਤੋਂ ਪ੍ਰਾਪਤ ਹੋਇਆ ਹੈ। ਆਪ ਨੇ ਪੁਰਾਣੀਆਂ ਯਾਦਾਂ ਤਾਜਾ ਕਰਦਿਆਂ ਕਿਹਾ ਕਿ ਬਾਪੂ ਜੀ (ਸੰਤ ਤਰਨ ਸਿੰਘ ਵਹਿਮੀ) ਹੁਕਮ ਕੀਤਾ ਕਿ ਲਿਖਣ ਦੀ ਜਾਚ ਸਿਖ। ਇਹ ਜਾਚ ਇਥੇ ਮਾਸਟਰ ਨਿਹਾਲ ਸਿੰਘ ਜੀ ਹਨ, ਉਨ੍ਹਾਂ ਪਾਸੋਂ ਸਿੱਖ।' ਜੋ ਕੁਝ ਲਿਖਿਆ ਉਹ ਮਾਸਟਰ ਜੀ ਦੇ ਪੂਰਨਿਆਂ 'ਤੇ ਹੀ ਲਿਖਿਆ। ਕਿਸਾਨ ਜੀ ਨੇ ਅਕਾਲ ਪੁਰਖ ਤੋਂ ਇਹ ਮੰਗ ਕੀਤੀ ਕਿ ਉਨ੍ਹਾਂ ਦਾ ਅੰਤਿਮ ਸਮਾਂ ਮਾਸਟਰ ਜੀ ਵਰਗਾ ਆਵੇ। ਏਥੇ ਵਰਨਣਯੋਗ ਹੈ ਕਿ ਸ੍ਰੀ ਭੈਣੀ ਸਾਹਿਬ ਵਿਖੇ ਮਾਸਟਰ ਨਿਹਾਲ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਥਾ-ਵਾਰਤਾ ਸੁਣਾਉਣ ਉਪਰੰਤ ਖਿਚੜੀ ਛਕਦਿਆ ਸਹਿਜ ਸੁਭਾਅ ਹੀ ਸਵਾਸ ਛੱਡ ਗਏ ਸਨ। ਇਸ ਯਾਦਗਾਰੀ ਸਮਾਗਮ ਵਿੱਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਐਚ.ਐਸ.ਹੰਸਪਾਲ, ਮਾਸਟਰ ਅਮਰੀਕ ਸਿੰਘ, ਰਿਸਰਚ ਸਕਾਲਰ ਜਸਵਿੰਦਰ ਸਿੰਘ ਹਿਸਟੋਰੀਅਨ, ਪ੍ਰੋਫੈਸਰ ਤਾਰਾ ਸਿੰਘ ਅਨਜਾਣ, ਨਾਮਧਾਰੀ ਵਿਦਿਅਕ ਜਥਾ ਦਿੱਲੀ ਇਕਾਈ ਦੇ ਸਕੱਤਰ ਸੰਤ ਹਰਪਾਲ ਸਿੰਘ, ਮਾਸਟਰ ਨਿਹਾਲ ਸਿੰਘ ਜੀ ਦੀ ਸਪੁੱਤਰੀ ਕੁਲਦੀਪ ਕੌਰ ਦੇ ਪੋਤਰੇ ਤਰਨਪਾਲ ਸਿੰਘ ਨੇ ਆਪਣੇ ਆਪਣੇ ਸ਼ਬਦਾਂ ਨਾਲ ਮਾਸਟਰ ਜੀ ਨੂੰ ਯਾਦ-ਸ਼ਰਧਾਂਜਲੀ ਦਿੱਤੀ। ਗੁਰਮੁਖ ਸਿੰਘ ਰਤਨ ਨੇ ਕਾਵਿ ਸ਼ਰਧਾਂਜਲੀ ਦਿੱਤੀ। ਸ੍ਰੀ ਹੰਸਪਾਲ ਜੀ ਨੇ ਦੱਸਿਆ ਕਿ ਮਾਸਟਰ ਜੀ ਦਾ ਸੁਭਾਅ ਸੀ ਕਿ ਸੌਖੇ ਸੌਖੇ ਰਹਿਣਾ ਤੇ ਸੌਖੇ ਸੌਖੇ ਵਿਚਰਣ ਕਰਨਾ। ਉਹ ਬੜੇ ਸਰਲ ਤਰੀਕੇ ਨਾਲ ਸਤਿਬਚਨ ਕਰਦੇ ਸਨ। ਕਦੇ ਕਿਸੇ ਦੀ ਨਿੰਦਾ ਚੁਗਲੀ ਬਿਲਕੁਲ ਨਹੀਂ ਸਨ ਕਰਦੇ। ਉਨ੍ਹਾਂ ਕਦੇ ਕਿਸੇ ਵਾਸਤੇ ਮਾੜਾ ਸ਼ਬਦ ਨਹੀਂ ਸੀ ਬੋਲਿਆ। ਉਨ੍ਹਾਂ ਦਾ ਦਿਨ ਮਨਾਇਆ ਸਕਾਰਥ ਤਦ ਹੀ ਹੋਵੇਗਾ ਕਿ ਉਨ੍ਹਾਂ ਦੇ ਜੀਵਨ ਤੋਂ ਕੁਝ ਗ੍ਰਹਿਣ ਕਰਕੇ ਜਾਈਏ। ਇਕ ਨਿੰਦਿਆ ਵਾਲੀ ਗੱਲ ਹੀ ਅਪਨਾ ਲਈਏ....।' ਪ੍ਰੋਫੈਸਰ ਤਾਰਾ ਸਿੰਘ ਅਨਜਾਣ ਹੁਰਾਂ ਸੰਖੇਪ ਵਿੱਚ ਮਾਸਟਰ ਨਿਹਾਲ ਸਿੰਘ ਹੁਰਾਂ ਦੀਆਂ ਪੰਥ ਨੂੰ ਦਿੱਤੀਆਂ ਸੇਵਾਵਾਂ ਅਤੇ ਸਾਹਿਤਕ ਸੇਵਾਵਾਂ ਬਾਰੇ ਦੱਸਦਿਆ ਕਿਹਾ ਕਿ ਆਪ ਦੋ ਦਰਜਨ ਤੋਂ ਵਧ ਕਿਤਾਬਾਂ ਦੇ ਰਚਨਾਕਾਰ ਸਨ। 1940 ਤੋਂ ਆਖ਼ਰ ਤੱਕ ਸਤਿਜੁਗ ਦੀ ਸੰਪਾਦਨਾ ਕਰਦੇ ਰਹੇ। ਨਾਮਧਾਰੀ ਦਰਬਾਰ ਦੇ ਪ੍ਰਧਾਨ ਵੀ ਆਖਰੀ ਸਮੇਂ ਤੱਕ ਰਹੇ। ਮਾਸਟਰ ਜੀ ਸਿਆਣੇ ਵਾਰਤਾਕਾਰ ਅਤੇ ਕਹਾਣੀਕਾਰ ਵੀ ਸਨ।

ਰਿਸਰਚ ਸਕਾਲਰ ਜਸਵਿੰਦਰ ਸਿੰਘ ਹਿਸਟੋਰੀਅਨ ਹੁਰਾਂ ਦੇ ਸ਼ਬਦ ਸਨ ਕਿ ਮਾਸਟਰ ਨਿਹਾਲ ਸਿੰਘ ਜੀ ਮਾਸਟਰ ਘੱਟ ਤੇ ਸਿੱਖ ਜਿਆਦਾ ਸਨ। ਉਹ ਸਤਿਬਚਨੀ ਸਿੱਖ ਰਹੇ ਹਨ। ਸਤਿਗੁਰ ਬਿਲਾਸ ਦਾ ਕੰਮ ਕਈ ਕਈ ਘੰਟੇ ਕਰਦੇ ਰਹਿੰਦੇ ਸਨ। ਉਨ੍ਹਾਂ ਵਰਗੇ ਦਰਵੇਸ਼ ਪੁਰਸ਼ ਘੱਟ ਹੀ ਦੇਖਣ ਨੂੰ ਮਿਲਦੇ ਹਨ।

ਮਾਸਟਰ ਜੀ ਦੇ ਵੱਡੇ ਸਪੁੱਤਰ ਮਨਮੋਹਨ ਸਿੰਘ ਹੁਰਾਂ ਧੰਨਵਾਦੀ ਸ਼ਬਦਾਂ ਵਿੱਚ ਕਿਹਾ ਕਿ ਸਤਿਗੁਰ ਦੀ ਰਜ਼ਾ ਵਿੱਚ ਰਹਿਣਾ ਅਤੇ ਗੁਰੂ ਘਰ ਦੀ ਸੇਵਾ ਕਰਨੀ ਉਨ੍ਹਾਂ ਦੇ ਪਿਤਾ ਜੀ ਦੇ ਹਿੱਸੇ ਵਿੱਚ ਆਇਆ ਸੀ। ਸਤਿਗੁਰੂ ਜੋ ਸਾਡੇ ਸਾਰੇ ਪਰਵਾਰ 'ਤੇ ਕਿਰਪਾ ਬਖਸ਼ਣ।

''ਹਿਰਨਾਂ ਤਾਂਈ ਲਿਖਦਿਆਂ, ਪਈ ਕਲਮ ਹੈ ਰੋਅ।
ਜਗ੍ਹਾ ਇਹਨਾਂ ਦੇ ਫਿਰਨ ਦੀ, ਅਸੀਂ ਲਈ ਹੈ ਖੋਹ।
ਅਸੀਂ ਲਈ ਹੈ ਖੋਹ, ਇਹ ਕਿਧਰੇ ਮਾਰ ਖਪਾਤੇ।
ਬਚੇ ਖੁਚੇ ਕੁਝ ਲੋਕਾਂ, ਚਿੜੀਆ ਘਰ ਪਹੁੰਚਾਤੇ।
ਕੁਦਰਤ ਦੀ ਇਸ ਦੇਣ ਤੇ, ਕਿਉਂ ਕੀਤੀ ਘਿਰਨਾਂ।
ਡਾਰਾਂ ਉਹ ਅੱਜ ਭਾਉਂਦੀਆਂ, ਨਹੀਂ ਦੇਖੀਆਂ ਹਿਰਨਾਂ।''

(ਸਫ਼ਾ 38)

ਦੈਨਿਕ ਜੀਵਨ ਵਿੱਚ ਮਿਲਦੇ ਪਸ਼ੂ ਪੰਛੀਆਂ ਦੀ ਜਾਣਕਾਰੀ ਦੇਣ ਦੇ ਨਾਲ ਨਾਲ, ਇਸ ਰਚਨਾ ਵਿੱਚ ਸਾਡੇ ਖਿੱਤੇ ਵਿੱਚ ਘੱਟ ਮਿਲਦੀਆਂ ਵੰਨਗੀਆਂ ਦੀ ਚਰਚਾ ਵੀ ਹੋਈ ਹੈ। ਕਵੀ ਨੇ ਪ੍ਰਸਿੱਧ ਪੰਛੀ ਵਿਗਿਆਨੀ ਸਲੀਮ ਅਲੀ, ਜਿਨ੍ਹਾਂ ਨੂੰ ਇਹ ਪੁਸਤਕ ਸਮਰਪਤ ਵੀ ਹੈ, ਦੀ ਕਿਰਤ ਤੋਂ ਕਾਫੀ ਜਾਣਕਾਰੀ ਹਾਸਲ ਕਰਕੇ ਉਸਨੂੰ ਕਵਿਤਾ ਵਿੱਚ ਢਾਲਿਆ ਹੈ। ਤਕਰੀਬਨ ਹਰ ਜੀਵ ਦਾ ਅੰਗਰੇਜ਼ੀ ਵਿੱਚ ਨਾਂ ਅਤੇ ਉਸਦਾ ਰੰਗਦਾਰ ਚਿੱਤਰ ਦੇ ਕੇ, ਕਿਤਾਬ ਦੀ ਉਪਯੋਗਿਤਾ ਵਿਚ ਵਾਧਾ ਕੀਤਾ ਹੈ।

ਪੁਸਤਕ ਦੇ ਵਿਦਵਾਨ ਭੂਮਿਕਾ ਲੇਖਕ, ਹਿੰਦੀ ਭਾਸ਼ਾ ਦੇ ਬਹੁ ਵਿਧਾਈ ਸਾਹਿਤਕਾਰ, ਸ੍ਰੀ ਪੂਰਨ ਮੁਦਗਿਲ ਦੇ ਇਹ ਸ਼ਬਦ, ਇਸ ਕਿਤਾਬ ਦੀ ਸਾਰਥਿਕਤਾ ਦਾ ਵਰਣਨ ਹੀ ਤਾਂ ਕਰਦੇ ਹਨ - ''ਕਰਨੈਲ ਸਿੰਘ ਅਸਪਾਲ ਵੱਲੋਂ ਪਸ਼ੂ-ਪੰਛੀਆਂ ਦਾ ਸਰਲ ਅਤੇ ਜਾਣਕਾਰੀ ਭਰਪੂਰ ਵਰਣਨ ਹੀ ਨਹੀਂ ਹੈ, ਸਗੋਂ ਉਹਨਾਂ ਇਹਨਾਂ ਪ੍ਰਾਣੀਆਂ ਨੂੰ ਆਪਣੇ ਪਰਿਵਾਰਕ ਮੈਂਬਰ ਦੇ ਰੂਪ ਵਿੱਚ ਦੇਖਿਆ, ਸਮਝਿਆ ਅਤੇ ਅਪਨਾਇਆ ਹੈ। ਉਮੀਦ ਹੈ ਕਿ ਇਹ ਮਿਹਨਤ ਨਾਲ ਤਿਆਰ ਕੀਤੀ ਕ੍ਰਿਤ ਪਾਠਕਾਂ ਦੇ ਗਿਆਨ ਵਿੱਚ ਵਾਧਾ ਕਰੇਗੀ ਅਤੇ ਜਲ ਥਲ ਅਤੇ ਅਸਮਾਨ ਵਿੱਚ ਵਿਚਰਨ ਵਾਲੇ ਇਹਨਾਂ ਜੀਵਾਂ ਦੇ ਪ੍ਰਤੀ ਸੰਵੇਦਨਸ਼ੀਲ ਬਣਨ ਵਿੱਚ ਸਹਾਇਕ ਹੋਵੇਗੀ।''

ਕਿਤਾਬ ਨੂੰ ਤਸਵੀਰ ਪ੍ਰਕਾਸ਼ਨ ਕਾਲਾਂ ਵਾਲੀ (ਸਿਰਸਾ) ਨੇ ਉਮਦਾ ਆਰਟ ਪੇਪਰ ਉਪਰ ਦਿਲਕਸ਼ ਅੰਦਾਜ਼ ਵਿੱਚ ਛਾਪਿਆ ਹੈ। ਪੁਸਤਕ ਪੜ੍ਹਨ, ਮਾਨਣ ਤੇ ਸਾਂਭਣ ਵਾਲੀ ਹੈ। ਇਸਦਾ ਸੰਦੇਸ਼ ਸਾਡੇ ਆਲੇ ਦੁਆਲੇ ਦੀਆਂ ਕੁਦਰਤੀ ਦਾਤਾਂ, ਪਰਕਿਰਤਿਕ ਜੀਵਨ ਦੀ ਹਿਫ਼ਾਜ਼ਤ ਕਰਨ ਵੱਲ ਇਸ਼ਾਰਾ ਕਰਦਾ ਹੈ। ਕਰਨੈਲ ਸਿੰਘ ਅਸਪਾਲ, ਪਸ਼ੂ ਪੰਛੀ ਪਰਿਵਾਰ ਦੀ ਬਾਤ ਪਾਉਣ ਵਾਲਾ ਨਿਵੇਕਲਾ ਸ਼ਾਇਰ ਬਣ ਗਿਆ ਹੈ।

21 ਮਾਰਚ, 2015

ਕਰੀਵਾਲਾ (ਸਿਰਸਾ)-125075
ਮੋਬਾ. 099963-71716

# Reliable Performance




**Consistence Performers, Suited to all market needs with high yield, quality & disease resistant.**




**NAMDHARI SEEDS PVT. LTD.**

Bidadi 562 109 Bangalore • Tel.: 98454 71271/ 72, 98453 81817/ 98453 10057

Liaison Office : Tel.: 080 28602167/ 69 • Fax : 080 28602168

e-mail : namdhariseeds@namdhariseeds.com • URL : www.namdhariseeds.com

*Seeds for a better future...*

"ਸਤਿਗੁਰੂ ਜਗਜੀਤ ਸਿੰਘ ਜੀ ਵਾਂਗ ਆਪ ਜੀ ਵੀ ਸਾਡੇ 'ਤੇ ਅਸ਼ੀਰਵਾਦ ਦੀ ਬਖਸ਼ਿਸ਼ ਰੱਖਣਾ" ਉਪਰੋਕਤ ਸ਼ਬਦਾਂ ਨਾਲ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਸ੍ਰੀਮਤੀ ਗੁਰਸ਼ਰਨ ਕੌਰ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਨੂੰ 15-4-15 ਨੂੰ ਸਤਿਕਾਰ ਦੇਂਦੇ ਹੋਏ।









## ਸੰਤ ਬਲਦੇਵ ਸਿੰਘ ਦਾ ਯੂ.ਕੇ. ਪੁਲਿਸ ਵੱਲੋਂ ਸਨਮਾਨ

ਲੰਡਨ, 2 ਅਪਰੈਲ - ਬ੍ਰਿਟਿਸ਼ ਪੁਲਿਸ ਨੇ ਨਾਮਧਾਰੀ ਸਤਿਗੁਰੂ ਉਦੇ ਸਿੰਘ ਜੀ 'ਤੇ ਹਮਲੇ ਦੌਰਾਨ ਉਨ੍ਹਾਂ ਦੇ ਬਚਾਅ ਵਾਸਤੇ ਅੱਗੇ ਆਉਣ ਵਾਲੇ ਸੰਤ ਬਲਦੇਵ ਸਿੰਘ (ਕਾਕੂ) ਨੂੰ ਸਨਮਾਨਤ ਕੀਤਾ ਹੈ। ਸਤਿਗੁਰੂ ਉਦੇ ਸਿੰਘ ਜੀ 'ਤੇ 2013 'ਚ ਨਾਮਧਾਰੀ ਸਿੱਖ ਗੁਰਦੁਆਰੇ ਸਪਿੰਨੀ ਹਿੱਲਸ, ਲੈਸਟਰ 'ਚ ਹਮਲਾ ਹੋਇਆ ਸੀ। ਸੰਤ ਬਲਦੇਵ ਸਿੰਘ ਬਹਾਦਰੀ ਪੁਰਸਕਾਰ ਲੈਣ ਲਈ ਭਾਰਤ ਤੋਂ ਉਚੇਚੇ ਤੌਰ 'ਤੇ ਇੰਗਲੈਂਡ ਪਹੁੰਚੇ ਸਨ। (ਖ਼ਬਰ : ਟ੍ਰਿਬਿਊਨ)

## ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸਰਗਰਮੀਆਂ



ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਕਾਸ਼ ਪੁਰਬ ਗੁਰਮੁਖੀ ਦਿਵਸ ਵਜੋਂ ਮਨਾਉਂਦਿਆਂ ਦਿ. ਸਿ. ਗੁ. ਪ੍ਰ. ਕਮੇਟੀ ਦੇ ਪ੍ਰਧਾਨ ਸ੍ਰ. ਮਨਜੀਤ ਸਿੰਘ ਜੀ.ਕੇ. ਬੱਚਿਆਂ ਨੂੰ ਗੁਰਮੁਖੀ ਅੱਖਰ ਗਿਆਨ ਦੇਂਦੇ ਹੋਏ।



ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜੰਤਰ ਮੰਤਰ ਵਿਖੇ ਰੋਜ਼ਾਨਾ ਪੱਧਰੀ ਲੰਗਰ ਸੇਵਾ ਦੀ ਸ਼ੁਰੂਆਤ ਕਰਦਿਆਂ ਸ੍ਰ. ਮਨਜਿੰਦਰ ਸਿੰਘ ਸਿਰਸਾ ਅਤੇ ਹੋਰ ਸੱਜਣ

Printed & Published by Sarve Shaktiman Singh Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, Gurdwara Bali Nagar Lane, New Delhi-110015, Ph. 25441674, 25448648, 9953747778